

# ਸ੍ਰੀ ਹਰਿਮੰਦਰ ਸਾਹਿਬ ਜੀ ਦਾ ਇਤਿਹਾਸ



ਡਾ. ਅਜੀਤ ਸਿੰਘ ਔਲਖ



ੴ ਸਤਿਗੁਰ ਪ੍ਰਸਾਦਿ ॥



# ਸ੍ਰੀ ਹਰਿਮੰਦਰ ਸਾਹਿਬ ਜੀ ਦਾ ਇਤਿਹਾਸ

ਡਾ. ਅਜੀਤ ਸਿੰਘ ਔਲਖ

ISBN : 978-93-80323-10-7

ਪਹਿਲੀ ਐਡੀਸ਼ਨ — ਜੁਲਾਈ 2009

ਭੇਟਾ : **80–00**

*ਪੰਜਾਬੀ ਅਨੁਵਾਦ–*

*ਤਜਿੰਦਰ ਕੌਰ*

*ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ, ਪੰਜਾਬੀ ਬਾਗ, ਦਿੱਲੀ*



ਪ੍ਰਕਾਸ਼ਕ:–

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjssales@hotmail.com, csjsexports@vsnl.com
csjspurchase@yahoo.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਤਤਕਰਾ





# ਅੰਮ੍ਰਿਤਸਰ ਸ਼ਹਿਰ ਦਾ ਇਤਿਹਾਸ

ਗੁਰੂ ਅਮਰਦਾਸ ਜੀ ਇਕ ਨਵਾਂ ਸ਼ਹਿਰ ਵਸਾਉਣਾ ਚਾਹੁੰਦੇ ਸਨ। ਇਹ ਗੱਲ ਜੂਨ 1570 ਈ: ਦੀ ਹੈ, ਜਦੋਂ ਉਹ ਗੁਰੂ ਰਾਮਦਾਸ ਜੀ ਨੂੰ ਨਾਲ ਲੈ ਕੇ ਉਸ ਜਗ੍ਹਾ 'ਤੇ ਪਹੁੰਚੇ ਜਿਥੇ ਉਹ ਇਹ ਨਵਾਂ ਸ਼ਹਿਰ ਵਸਾਉਣਾ ਚਾਹੁੰਦੇ ਸਨ। ਇਹ ਉਹ ਜਗ੍ਹਾ ਸੀ, ਜਿਥੇ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਜੀ ਕੁਝ ਦੇਰ ਠਹਿਰੇ ਸਨ ਅਤੇ ਇਥੋਂ ਹੀ ਸੁਲਤਾਨਪੁਰ ਲੋਧੀ ਵਾਸਤੇ ਯਾਤਰਾ ਆਰੰਭ ਕੀਤੀ ਸੀ। ਜਦੋਂ ਗੁਰੂ ਨਾਨਕ ਦੇਵ ਜੀ ਇਸ ਰਮਣੀਕ ਸਥਾਨ ਤੇ ਠਹਿਰੇ ਤਾਂ ਉਹਨਾਂ ਫੁਰਮਾਇਆ ਸੀ, "ਇਕ ਦਿਨ ਇਸ ਜਗ੍ਹਾ 'ਤੇ ਅੰਮ੍ਰਿਤ ਸਰੋਵਰ ਬਣੇਗਾ ਅਤੇ ਸੋਹਣੇ ਸ਼ਹਿਰ ਦਾ ਨਿਰਮਾਣ ਹੋਵੇਗਾ।"

ਜਦੋਂ ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਇਸ ਜਗ੍ਹਾ 'ਤੇ ਪਹੁੰਚੇ, ਗੁਰੂ ਅਮਰਦਾਸ ਜੀ ਨੇ ਨਾਲ ਲੱਗਦੇ ਪਿੰਡ ਗੁੰਮਟਾਲਾ, ਤੁੰਗ, ਗਿੱਲਵਾਲੀ ਤੇ ਸੁਲਤਾਨਵਿੰਡ ਦੇ ਪਟਵਾਰੀਆਂ ਨੂੰ ਬੁਲਾ ਭੇਜਿਆ। ਗੁਰੂ ਜੀ ਨੇ ਉਹਨਾਂ ਨੂੰ ਦੱਸਿਆ ਕਿ ਉਹ ਇਸ ਜਗ੍ਹਾ ਤੇ ਇਕ ਨਵੇਂ ਸ਼ਹਿਰ ਦਾ ਨਿਰਮਾਣ ਕਰਨਾ ਚਾਹੁੰਦੇ ਹਨ। ਇਹਨਾਂ ਪਿੰਡਾਂ ਦੇ ਲੋਕਾਂ ਨੇ ਗੁਰੂ ਜੀ ਦੇ ਪ੍ਰਸਤਾਵ ਨੂੰ ਮਨਜ਼ੂਰੀ ਦੇ ਦਿੱਤੀ ਅਤੇ ਆਪਣੀਆਂ ਜ਼ਮੀਨਾਂ ਇਸ ਸ਼ਹਿਰ ਦੀ ਉਸਾਰੀ ਵਿਚ ਦੇਣ ਦੀ ਇੱਛਾ ਜ਼ਾਹਿਰ ਕੀਤੀ। ਪਰ ਗੁਰੂ ਜੀ ਨੇ ਸਾਫ਼ ਸਾਫ਼ ਕਹਿ ਦਿੱਤਾ ਕਿ ਜੋ ਉਸ ਸਮੇਂ ਦਾ ਜ਼ਮੀਨ ਦਾ ਮੁੱਲ ਹੈ ਉਹਨਾਂ ਨੂੰ ਉਤਨੀ ਰਕਮ ਦਿੱਤੀ ਜਾਏਗੀ। ਇਸ ਲਈ ਉਨ੍ਹਾਂ ਦੀਆਂ ਜ਼ਮੀਨਾਂ ਦਾ ਮੁੱਲ ਤਾਰਿਆ ਗਿਆ ਅਤੇ ਜ਼ਮੀਨ ਗੁਰੂ ਜੀ ਦੇ ਨਾਮ ਤੇ ਤਹਿਸੀਲੇ ਚੜ੍ਹਾਈ ਗਈ। ਜੋ ਅੱਜ ਵੀ ਮੌਜੂਦ ਹੈ।

ਜ਼ਮੀਨ ਬਾਰੇ ਕੁਝ ਇਸ ਤਰ੍ਹਾਂ ਵੀ ਕਿਹਾ ਗਿਆ ਹੈ। ਇਕ ਕਹਾਣੀ ਇਸ ਤਰ੍ਹਾਂ ਵੀ ਦੱਸੀ ਜਾਂਦੀ ਹੈ ਕਿ ਬਾਦਸ਼ਾਹ ਅਕਬਰ ਨੇ ਇਹ ਜ਼ਮੀਨ ਗੁਰੂ ਅਮਰਦਾਸ ਜੀ ਨੂੰ ਭੇਟ ਕੀਤੀ। ਪਰ ਇਹ ਸੱਚ ਨਹੀਂ ਲੱਗਦਾ ਕਿਉਂਕਿ ਸਾਰੇ ਗੁਰੂਆਂ ਨੇ ਜਿਤਨੇ ਵੀ ਸ਼ਹਿਰ ਵਸਾਏ ਜ਼ਮੀਨ ਖ਼ਰੀਦ ਕੇ ਵਸਾਏ।

ਸ਼ਹਿਰ ਦੀ ਨੀਂਹ ਗੁਰੂ ਅਮਰਦਾਸ ਜੀ ਨੇ ਆਪ ਰੱਖੀ ਅਤੇ ਇਸ ਦਾ ਨਾਮ 'ਗੁਰੂ ਕਾ ਚੱਕ' ਰੱਖਿਆ।

ਗੁਰੂ ਅਮਰਦਾਸ ਜੀ ਪਹਿਲਾਂ ਤੋਂ ਹੀ ਇਕ ਸ਼ਹਿਰ ਗੋਇੰਦਵਾਲ ਦੀ ਉਸਾਰੀ ਕਰਵਾ ਰਹੇ ਸਨ। ਇਸ ਲਈ ਸ਼ਹਿਰ ਦੇ ਨਿਰਮਾਣ ਦਾ ਕੁਝ ਤਜਰਬਾ ਉਹਨਾਂ ਕੋਲ ਪਹਿਲਾਂ ਹੀ ਸੀ। ਉਹਨਾਂ ਇਸ ਨਵੇਂ ਸ਼ਹਿਰ ਬਾਰੇ (ਗੁਰੂ) ਰਾਮਦਾਸ ਜੀ ਨੂੰ ਪੂਰੀ ਤਰ੍ਹਾਂ ਸਮਝਾਇਆ ਅਤੇ (ਗੁਰੂ) ਰਾਮਦਾਸ ਜੀ ਨੇ ਪੂਰੇ ਜੋਸ਼ੋ ਖਰੋਸ਼ ਨਾਲ ਇਸ ਦੀ ਉਸਾਰੀ ਆਰੰਭ ਕੀਤੀ। ਨੇੜੇ ਦੇ ਪਿੰਡਾਂ ਦੇ ਸਿੱਖਾਂ ਨੇ ਆ ਕੇ ਉਸਾਰੀ ਦੇ ਕੰਮ ਵਿਚ ਹਿੱਸਾ ਪਾਉਣਾ ਸ਼ੁਰੂ ਕਰ ਦਿੱਤਾ। ਸਭ ਤੋਂ ਪਹਿਲਾਂ ਗੁਰੂ ਸਾਹਿਬ ਨੇ ਰਹਿਣ ਵਾਸਤੇ ਘਰ ਬਣਵਾਏ। ਇਹ ਰਹਾਇਸ਼ੀ ਮਕਾਨ 'ਗੁਰੂ ਕੇ ਮਹਿਲ' ਕਰ ਕੇ ਜਾਣੇ ਜਾਣ ਲੱਗੇ। ਇਸ ਦੇ ਨੇੜੇ ਹੀ ਬਾਜ਼ਾਰ ਦਾ ਨਿਰਮਾਣ ਵੀ ਹੋਇਆ ਤਾਂ ਕਿ ਸੰਗਤ ਅਤੇ ਸੇਵਾ ਕਰਨ ਵਾਲੇ ਰੋਜ਼ਾਨਾ ਜ਼ਰੂਰਤ ਦੀਆਂ ਚੀਜ਼ਾਂ ਖ਼ਰੀਦ ਸਕਣ। ਇਹ ਬਾਜ਼ਾਰ 'ਗੁਰੂ ਬਾਜ਼ਾਰ' ਦੇ ਨਾਮ ਨਾਲ ਮਸ਼ਹੂਰ ਹੋਇਆ। ਅੱਜ ਇਹ ਬਾਜ਼ਾਰ ਸੋਨੇ ਦੇ ਗਹਿਣਿਆਂ ਦੀ ਖ਼ਰੀਦੋ ਫ਼ਰੋਖਤ ਲਈ ਮਸ਼ਹੂਰ ਹੈ।

ਜਦੋਂ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਸੌਂਪੀ ਤਾਂ ਨਾਲ ਹੀ ਹਦਾਇਤ ਕੀਤੀ ਕਿ ਹੁਣ ਤੁਸੀਂ ਆਪਣੀ ਰਿਹਾਇਸ਼ 'ਗੁਰੂ ਕੇ ਚੱਕ' ਲੈ ਜਾਉ ਤੇ ਉਸਾਰੀ ਦਾ ਕੰਮ ਜਾਰੀ ਰੱਖੋ। ਉਨ੍ਹਾਂ ਇਹ ਵੀ ਕਿਹਾ ਕਿ ਇਸ ਨਵੇਂ ਉਸਰਦੇ ਸ਼ਹਿਰ ਨੂੰ ਪ੍ਰਚਾਰ ਦਾ ਕੇਂਦਰ ਬਣਾਉ। 'ਗੁਰੂ ਬਾਜ਼ਾਰ' ਦੀ ਉਸਾਰੀ ਪੂਰੀ ਹੋਣ 'ਤੇ 'ਸੰਤੋਖਸਰ ਸਰੋਵਰ' ਦੀ ਖੁਦਾਈ ਸ਼ੁਰੂ ਕੀਤੀ ਗਈ।

ਗੁਰੂ ਰਾਮਦਾਸ ਜੀ ਨੇ ਆਈ ਸੰਗਤ ਤੇ ਸੇਵਾ ਕਰਨ ਵਾਲਿਆਂ ਵਾਸਤੇ ਲੰਗਰ ਸ਼ੁਰੂ ਕਰਵਾ ਦਿੱਤਾ। ਗੁਰੂ ਸਾਹਿਬ ਨੇ ਦੂਰ ਨੇੜੇ ਇਹ ਹੁਕਮਨਾਮੇ ਭੇਜੇ ਕਿ ਨਵੇਂ ਸ਼ਹਿਰ ਦੀ ਉਸਾਰੀ ਕੀਤੀ ਜਾ ਰਹੀ ਹੈ, ਜਿਸ ਵਿਚ ਘਰ ਤੇ ਦੁਕਾਨਾਂ ਬਨਾਉਣ ਵਾਸਤੇ ਮੁਫ਼ਤ ਜ਼ਮੀਨ ਦਿੱਤੀ ਜਾਏਗੀ। ਜਦੋਂ ਵਪਾਰੀਆਂ ਨੇ ਸੁਣਿਆ ਤਾਂ ਭਾਰੀ ਗਿਣਤੀ ਵਿਚ ਭਾਂਤ ਭਾਂਤ ਦੇ ਕਾਰੀਗਰ ਤੇ ਵਪਾਰੀ ਇਸ ਨਗਰ ਵਿਚ ਪਹੁੰਚਣ ਲੱਗੇ।

ਉਸਾਰੀ ਦਾ ਕੰਮ ਗੁਰੂ ਜੀ ਦੀ ਯੋਜਨਾ ਅਨੁਸਾਰ ਉੱਨਤੀ ਤੇ ਚੱਲ ਰਿਹਾ ਸੀ। ਅਲੱਗ-ਅਲੱਗ ਕਿੱਤੇ ਦੇ ਲੋਕਾਂ ਲਈ ਅਲੱਗ-ਅਲੱਗ ਬਾਜ਼ਾਰ ਬਣ ਗਏ। ਹਰ ਤਰ੍ਹਾਂ ਦਾ ਵਪਾਰੀ ਇਥੇ ਮਿਲੀ ਜ਼ਮੀਨ ਤੇ ਵੱਸਣਾ ਸ਼ੁਰੂ ਹੋ ਗਿਆ। ਆਈ ਸੰਗਤ ਨੂੰ ਉਪਦੇਸ਼ ਦੇਣਾ ਸ਼ੁਰੂ ਕੀਤਾ ਤਾਂ ਇਸ ਸ਼ਹਿਰ ਦਾ ਨਾਮ ਬਦਲ ਕੇ 'ਚੱਕ ਰਾਮਦਾਸ ਜੀ' ਰੱਖ ਦਿੱਤਾ ਗਿਆ। ਗੁਰੂ ਰਾਮਦਾਸ ਨੇ 500 ਵਿਘਾ ਜ਼ਮੀਨ ਨਾਲ ਲੱਗਦੇ ਪਿੰਡ ਤੁੰਗ ਤੋਂ ਹੋਰ ਖ਼ਰੀਦ ਕੇ ਸ਼ਹਿਰ ਦੀ ਹੱਦ ਵਧਾ ਦਿੱਤੀ।

ਜਦੋਂ ਗੁਰੂ ਰਾਮਦਾਸ ਜੀ ਸ਼ਹਿਰ ਦੀ ਉਸਾਰੀ ਕਰਵਾਉਣ ਵਿਚ ਮਸ਼ਰੂਫ ਸਨ ਤਾਂ ਇਕ ਘਟਨਾ ਵਾਪਰੀ। ਉਹ ਪਵਿੱਤਰ ਸਥਾਨ ਜਿਸ ਦਾ ਇਸ਼ਾਰਾ ਗੁਰੂ ਨਾਨਕ ਸਾਹਿਬ ਤੇ ਗੁਰੂ ਅਮਰਦਾਸ ਜੀ ਨੇ ਦਿੱਤਾ ਸੀ ਉਹ ਵੀ ਅਚਾਨਕ ਪ੍ਰਗਟ ਹੋ ਗਿਆ।

ਇਤਿਹਾਸਕਾਰ ਲਿਖਦੇ ਹਨ ਕਿ ਪੱਟੀ ਪਿੰਡ ਦੇ ਰਹਿਣ ਵਾਲੇ ਅਮੀਰ ਚੌਧਰੀ ਦੁਨੀ ਚੰਦ ਖੱਤਰੀ ਦੀਆਂ ਪੰਜ ਧੀਆਂ ਸਨ। ਸਾਰੀਆਂ ਹੀ ਬਹੁਤ ਸੋਹਣੀਆਂ ਤੇ ਗੁਣਵਾਨ ਸਨ, ਪਰ ਆਪ ਉਹ ਬਹੁਤ ਹੀ ਅੱਖੜ, ਗ਼ੁੱਸੇਵਾਲਾ ਤੇ ਹੰਕਾਰੀ ਸੀ।

ਇਕ ਦਿਨ ਦੁਨੀਚੰਦ ਨੇ ਆਪਣੀਆਂ ਬੇਟੀਆਂ ਤੋਂ ਪੁੱਛਿਆ, 'ਤੁਸੀਂ ਕਿਸ ਦਾ ਦਿੱਤਾ ਖਾਂਦੀਆਂ ਹੋ।' ਵੱਡੀਆਂ ਚਾਰ ਬੇਟੀਆਂ ਨੇ ਕਿਹਾ, "ਪਿਤਾ ਜੀ ! ਤੁਹਾਡਾ ਦਿੱਤਾ ਖਾਂਦੀਆਂ ਹਾਂ।" ਪਰ ਸਭ ਤੋਂ ਛੋਟੀ ਬੇਟੀ ਜਿਸ ਦਾ ਨਾਮ ਰਜਨੀ ਸੀ ਨੇ ਉੱਤਰ ਨਾ ਦਿੱਤਾ। ਪਿਤਾ ਨੇ ਫੇਰ ਪੁੱਛਿਆ, "ਬੇਟੀ ਦੱਸੋ, ਕੌਣ ਤੁਹਾਨੂੰ ਖਾਣਾ, ਕੱਪੜਾ ਤੇ ਹੋਰ ਜ਼ਰੂਰਤ ਦੀਆਂ ਚੀਜ਼ਾਂ ਦੇਂਦਾ ਹੈ ?" ਬੀਬੀ ਰਜਨੀ ਫਿਰ ਚੁੱਪ ਰਹੀ। ਰਜਨੀ ਦੀ ਪਾਲਣਾ ਉਸ ਦੇ ਨਾਨਾ ਨਾਨੀ ਜਿਹੜੇ ਲਾਹੌਰ ਰਹਿੰਦੇ ਸਨ ਨੇ ਕੀਤੀ ਸੀ। ਉਹ ਗੁਰੂ ਅਮਰਦਾਸ ਜੀ ਦੇ ਸੇਵਕ ਸਨ। ਉਹਨਾਂ ਦਾ ਵਿਸ਼ਵਾਸ ਸੀ ਪ੍ਰਮਾਤਮਾ ਹੀ ਮਨੁੱਖ ਦੀ ਪਾਲਣਾ ਕਰਨ ਵਾਲਾ ਹੈ ਅਤੇ ਇਹੀ ਉਹਨਾਂ ਬੀਬੀ ਰਜਨੀ ਨੂੰ ਸਿਖਾਇਆ ਸੀ। ਕੁਝ ਦੇਰ ਚੁੱਪ ਰਹਿਣ ਪਿੱਛੋਂ ਬੀਬੀ ਰਜਨੀ ਬੋਲੀ, "ਪ੍ਰਮਾਤਮਾ ਸਭ ਜੀਵਾਂ ਦੀ ਪਾਲਣਾ ਕਰਦਾ ਹੈ।" ਇਹ ਸੁਣ ਕੇ ਦੁਨੀ ਚੰਦ ਅੱਗ ਬਬੂਲਾ ਹੋ ਗਿਆ। ਉਹ ਗ਼ੁੱਸੇ ਵਿਚ ਬੋਲਿਆ "ਮੈਂ ਦੇਖਾਂਗਾ, ਪ੍ਰਮਾਤਮਾ ਕਿਵੇਂ ਤੇਰੀ ਪਾਲਣਾ ਕਰੇਗਾ।" ਸਮੇਂ ਦੇ ਨਾਲ ਵੱਡੀਆਂ ਚਾਰੇ ਬੇਟੀਆਂ ਦਾ ਵਿਆਹ ਉਸ ਨੇ ਚੰਗੇ ਖਾਂਦੇ ਪੀਂਦੇ ਅਮੀਰ ਘਰਾਂ ਵਿਚ ਕਰ ਦਿੱਤਾ। ਪਰ ਰਜਨੀ ਨੂੰ ਸਬਕ ਸਿਖਾਉਣ ਖ਼ਾਤਰ ਗ਼ੁੱਸੇ ਵਿਚ ਉਸ ਦਾ ਵਿਆਹ ਇਕ ਕੋਹੜੇ ਨਾਲ ਕਰ ਦਿੱਤਾ। ਰਜਨੀ ਨੇ ਖ਼ੁਸ਼ੀ ਖ਼ੁਸ਼ੀ ਆਪਣੀ ਕਿਸਮਤ ਅੱਗੇ ਸਿਰ ਝੁਕਾਇਆ ਤੇ ਆਪਣੇ ਕੋਹੜੀ ਪਤੀ ਦੀ ਸੇਵਾ ਕਰਨ ਲੱਗੀ। ਪਿਤਾ ਨੂੰ ਕੋਈ ਦਇਆ ਨਾ ਆਈ, ਸਗੋਂ ਉਸ ਨੂੰ ਘਰੋਂ ਕੱਢ ਦਿੱਤਾ।

ਇਹ ਉਹ ਸਮਾਂ ਸੀ ਜਦੋਂ ਗੁਰੂ ਰਾਮਦਾਸ ਜੀ ਨਵੇਂ ਸ਼ਹਿਰ ਦਾ ਨਿਰਮਾਣ ਕਰ ਰਹੇ ਸਨ। ਕਿਉਂਕਿ ਰਜਨੀ ਗੁਰੂ ਘਰ ਦੀ ਇਕ ਅਨਿਨ ਭਗਤ ਸੀ ਤੇ ਉਸ ਨੇ ਗੁਰੂ ਰਾਮਦਾਸ ਜੀ ਬਾਰੇ ਸੁਣਿਆ ਸੀ। ਉਧਰ ਪਿਤਾ ਨੇ ਘਰੋਂ ਕੱਢ ਦਿੱਤਾ ਸੀ, ਉਸ ਨੇ ਆਪਣੇ ਪਤੀ ਨੂੰ ਨਾਲ ਲੈ ਲਿਆ ਤੇ 'ਗੁਰੂ ਕੇ ਚੱਕ' ਪਹੁੰਚ ਗਈ। ਕਿਸੇ ਦਇਆਵਾਨ ਸਿੱਖ ਨੇ ਉਸ ਨੂੰ ਰਹਿਣ ਵਾਸਤੇ ਜਗ੍ਹਾ ਦੇ ਦਿੱਤੀ। ਹੁਣ ਉਹ ਗੁਰੂ ਦੇ ਲੰਗਰ ਵਿਚ ਸੇਵਾ ਕਰਦੀ, ਆਪ ਲੰਗਰ ਛਕਦੀ ਤੇ ਆਪਣੇ ਪਤੀ ਵਾਸਤੇ ਲੰਗਰ ਲੈ ਆਉਂਦੀ। ਉਸ ਆਪਣੀ ਕਿਸਮਤ ਨਾਲ ਸਮਝੌਤਾ ਕਰ

ਲਿਆ। ਹਰ ਵੇਲੇ ਪ੍ਰਮਾਤਮਾ ਦਾ ਨਾਮ ਜਪਦੀ ਰਹਿੰਦੀ ਅਤੇ ਉਸ ਤੇ ਭਰੋਸਾ ਰੱਖਦੀ। ਕਦੀ ਉਹ ਆਪਣੇ ਪਤੀ ਨੂੰ ਨਾਲ ਲੈ ਜਾਂਦੀ। ਕਿਸੇ ਛਾਇਆਦਾਰ ਰੁੱਖ ਹੇਠਾਂ ਉਸ ਨੂੰ ਬਿਠਾ ਕੇ ਆਪ ਲੰਗਰ ਦੀ ਡਿਊਟੀ ਤੇ ਚਲੀ ਜਾਂਦੀ।

ਇਕ ਦਿਨ ਉਹ ਆਪਣੇ ਪਤੀ ਨੂੰ ਇਕ ਛੋਟੇ ਜਿਹੀ ਛੱਪੜੀ ਦੇ ਕਿਨਾਰੇ ਇਕ ਬੇਰੀ ਹੇਠਾਂ ਬਿਠਾ ਕੇ ਆਪ ਲੰਗਰ ਵਿਚ ਚਲੀ ਗਈ।

ਇਹ ਕੋਹੜੀ ਛੱਪੜੀ ਦੇ ਕਿਨਾਰੇ ਬੈਠਾ ਕੀ ਦੇਖਦਾ ਹੈ ਕਿ ਇਕ ਕਾਂਵਾਂ ਦਾ ਜੋੜਾ ਆਇਆ, ਇਸ ਛੱਪੜੀ ਦੇ ਪਾਣੀ ਵਿਚ ਡੁੱਬਕੀ ਲਗਾਈ ਤੇ ਬਾਹਰ ਉੱਡ ਗਿਆ ਪਰ ਬਾਹਰ ਨਿਕਲਦੇ ਹੀ ਉਹਨਾਂ ਦਾ ਰੰਗ ਕਾਲੇ ਤੋਂ ਸਫੈਦ ਹੋ ਗਿਆ। ਉਸ ਦੇ ਮਨ ਵਿਚ ਵਿਚਾਰ ਆਈ ਕਿ ਇਹ ਛੱਪੜੀ ਦਾ ਪਾਣੀ ਕੋਈ ਆਮ ਪਾਣੀ ਨਹੀਂ ਉਸ ਨੇ ਪਾਣੀ ਵਿਚ ਡੁੱਬਕੀ ਲਗਾਉਣ ਦੀ ਸੋਚੀ। ਬੜੀ ਹਿੰਮਤ ਕਰ ਕੇ ਰਿੜ੍ਹਦਾ ਰਿੜ੍ਹਦਾ ਛੱਪੜੀ ਦੇ ਪਾਣੀ ਤੱਕ ਪਹੁੰਚਿਆ। ਪਾਣੀ ਵਿਚ ਡੁੱਬਕੀ ਲਗਾਈ। ਹੈਰਾਨ ਰਹਿ ਗਿਆ ਜਦੋਂ ਬਾਹਰ ਆਇਆ ਕੀ ਵੇਖਦਾ ਕਿ ਉਸ ਦਾ ਸਾਰਾ ਕੋਹੜ ਠੀਕ ਹੋ ਗਿਆ। ਉਹ ਹੁਣ ਇਕ ਨੌਜਵਾਨ ਵਾਂਗ ਚੱਲ ਸਕਦਾ ਹੈ, ਜਾ ਕੇ ਪੇੜ ਹੇਠਾਂ ਬੈਠ ਗਿਆ। ਹੁਣ ਆਪਣੀ ਪਤਨੀ ਰਜਨੀ ਦਾ ਇੰਤਜ਼ਾਰ ਕਰਨ ਲੱਗਾ। ਜਦ ਰਜਨੀ ਲੰਗਰ ਲੈ ਕੇ ਵਾਪਿਸ ਆਈ ਤੇ ਇਕ ਨਵੇਂ ਨਰੋਏ ਨੌਜਵਾਨ ਨੂੰ ਦੇਖ ਕੇ ਹੈਰਾਨ ਰਹਿ ਗਈ। ਉਸ ਨੇ ਰਜਨੀ ਨੂੰ ਸਾਰੀ ਵਿਥਿਆ ਸੁਣਾਈ ਪਰ ਰਜਨੀ ਨੂੰ ਯਕੀਨ ਨਹੀਂ ਆਇਆ। ਉਸ ਨੇ ਰੋਣਾ ਚਿਲਾਣਾ ਸ਼ੁਰੂ ਕਰ ਦਿੱਤਾ। ਉਸ ਦੀ ਆਵਾਜ਼ ਸੁਣ ਕੇ ਕੁਝ ਸਿੱਖ ਉਸ ਦੀ ਮਦਦ ਲਈ ਆਏ। ਨੌਜਵਾਨ ਨੇ ਉਹਨਾਂ ਨੂੰ ਵੀ ਸਮਝਾਉਣ ਦੀ ਬਹੁਤ ਕੋਸ਼ਿਸ਼ ਕੀਤੀ।

ਅਖੀਰ ਸਭ ਗੁਰੂ ਰਾਮਦਾਸ ਜੀ ਪਾਸ ਪਹੁੰਚੇ ਜੋ ਸ਼ਹਿਰ ਵਿਚ ਉਸਾਰੀ ਦਾ ਕੰਮ ਕਰਵਾ ਰਹੇ ਸਨ। ਜਦੋਂ ਗੁਰੂ ਜੀ ਨੇ ਨੌਜਵਾਨ ਨੂੰ ਸਚਾਈ ਦੱਸਣ ਲਈ ਕਿਹਾ ਤਾਂ ਉਸ ਨੇ ਸਭ ਕਹਿ ਸੁਣਾਈ ਜੋ ਉਸ ਨਾਲ ਬੀਤੀ ਸੀ। ਗੁਰੂ ਜੀ ਨੇ ਉਸਦੀ ਹੱਡ ਬੀਤੀ ਸੁਣ ਕੇ ਸੋਚਿਆ ਇਹ ਜ਼ਰੂਰ ਉਹ ਛੱਪੜੀ ਹੋਏਗੀ ਜਿਸ ਦਾ ਜ਼ਿਕਰ ਗੁਰੂ ਅਮਰਦਾਸ ਜੀ ਨੇ ਕੀਤਾ ਸੀ। ਗੁਰੂ ਜੀ ਨੇ ਰਜਨੀ ਨੂੰ ਸਮਝਾਇਆ ਕਿ ਇਹ ਉਸ ਦਾ ਹੀ ਪਤੀ ਹੈ। ਹੁਣ ਬਾਬਾ ਬੁੱਢਾ ਜੀ ਨੂੰ ਗੁਰੂ ਜੀ ਨੇ ਕਿਹਾ, 'ਕਿ ਇਹ ਉਹੀ ਪਵਿੱਤਰ ਛੱਪੜੀ ਹੈ ਜਿਸ ਬਾਰੇ ਗੁਰੂ ਅਮਰਦਾਸ ਜੀ ਨੇ ਦੱਸਿਆ ਸੀ। ਇਸ ਪਵਿੱਤਰ ਛੱਪੜੀ 'ਤੇ ਅੰਮ੍ਰਿਤ ਸਰੋਵਰ ਦੀ ਉਸਾਰੀ ਕੀਤੀ ਜਾਣੀ ਚਾਹੀਦੀ ਹੈ।'



# ਅੰਮ੍ਰਿਤ ਸਰੋਵਰ

ਅਗਲੇ ਦਿਨ ਕੜਾਹ ਪ੍ਰਸ਼ਾਦ ਦੀ ਦੇਗ਼ ਤਿਆਰ ਕਰਵਾਈ ਗਈ। ਗੁਰੂ ਰਾਮਦਾਸ ਜੀ, ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਤੇ ਹੋਰ ਸਿੱਖਾਂ ਨੂੰ ਨਾਲ ਲੈ ਕੇ ਇਸ ਪਵਿੱਤਰ ਤਲਾਅ ਤੇ ਪਹੁੰਚੇ। ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਹੁਕਮ ਕੀਤਾ, "ਕਿ ਤਲਾਅ ਵਿੱਚੋਂ ਕਹੀ ਨਾਲ ਕੁਝ ਮਿੱਟੀ ਕੱਢ ਕੇ ਟੱਕ ਲਗਾਉਣ ਦੀ ਰਸਮ ਅਦਾ ਕਰੋ। ਤਾਂ ਕਿ ਉਸਾਰੀ ਦਾ ਕੰਮ ਸ਼ੁਰੂ ਕੀਤਾ ਜਾਵੇ।" ਗੁਰ ਸ਼ਬਦ ਪੜ੍ਹਦੇ ਹੋਏ ਬਾਬਾ ਬੁੱਢਾ ਜੀ ਨੇ ਕਹੀ ਨਾਲ ਤਲਾਅ ਦੀ ਮਿੱਟੀ ਬਾਟੇ ਵਿਚ ਪਾਈ। ਪਿੱਛੋਂ ਕੜਾਹ ਪ੍ਰਸ਼ਾਦ ਸਿੱਖਾਂ ਵਿਚ ਵਰਤਾਇਆ ਗਿਆ।

ਨਾਲ ਆਏ ਸਭ ਸਿੱਖਾਂ ਨੇ ਤਲਾਅ ਦੀ ਖੁਦਾਈ ਕਰਕੇ ਮਿੱਟੀ ਬਾਟਿਆਂ ਵਿਚ ਪਾ, ਸਿਰ 'ਤੇ ਰੱਖੀ ਤੇ ਫਿਰ ਇਕ ਕਿਨਾਰੇ ਸੁੱਟਣੀ ਸ਼ੁਰੂ ਕਰ ਦਿੱਤੀ।

ਇਸ ਤਰ੍ਹਾਂ ਪਵਿੱਤਰ ਅੰਮ੍ਰਿਤ ਸਰੋਵਰ ਦੀ ਖੁਦਾਈ ਦਾ ਕੰਮ ਉਸ ਦਿਨ ਤੋਂ ਸ਼ੁਰੂ ਹੋ ਗਿਆ। ਜਦੋਂ ਇਲਾਕੇ ਦੇ ਲੋਕਾਂ ਨੂੰ ਪਵਿੱਤਰ ਸਰੋਵਰ ਬਾਰੇ ਪਤਾ ਲੱਗਾ ਤਾਂ ਉਹ ਵਹੀਰਾਂ ਘੱਤ ਕੇ ਦਰਸ਼ਨਾਂ ਨੂੰ ਆਏ ਤੇ ਇਸ਼ਨਾਨ ਕੀਤਾ। ਰਜਨੀ ਦੇ ਪਤੀ ਦਾ ਠੀਕ ਹੋ ਜਾਣਾ ਹਰ ਜ਼ੁਬਾਨ 'ਤੇ ਸੀ। ਹਰ ਕੋਈ ਇਸ ਪਵਿੱਤਰ ਤਲਾਅ ਵਿਚ ਇਸ਼ਨਾਨ ਕਰ ਲੈਣਾ ਚਾਹੁੰਦਾ ਸੀ। ਉਹਨਾਂ ਵਿਚ ਕਈ ਬੀਮਾਰ ਜਦ ਠੀਕ ਹੋ ਜਾਂਦੇ ਤਾਂ ਗੁਰੂ ਦੇ ਸੱਚੇ ਸਿੱਖ ਬਣ ਜਾਂਦੇ। ਐਸੇ ਸਿੱਖ ਗੁਰੂ ਦੀ ਸੇਵਾ ਵਿਚ ਤਨ ਮਨ ਨਾਲ ਲੱਗ ਜਾਂਦੇ।

ਪਰ ਲੰਗਰ ਵਾਸਤੇ, ਇੱਟਾਂ ਦੇ ਭੱਠਿਆਂ ਵਾਸਤੇ, ਰਾਜ ਮਜ਼ਦੂਰਾਂ ਨੂੰ ਤਨਖ਼ਾਹ ਦੇਣ ਵਾਸਤੇ ਧਨ ਦੀ ਜ਼ਰੂਰਤ ਸੀ। ਸੋ ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਹੋਰ ਰਾਜਾਂ ਵਿਚ ਭੇਜਿਆ ਤਾਂ ਕਿ ਉਹ ਗੁਰੂ ਘਰ ਲਈ ਦਸਵੰਧ ਇਕੱਠਾ ਕਰ ਕੇ ਲਿਆਉਣ। ਕੁਝ ਹੀ ਮਹੀਨਿਆਂ ਵਿਚ ਬੇਅੰਤ ਮਾਇਆ ਇਕੱਠੀ ਹੋ ਗਈ। ਹੁਣ ਸਰੋਵਰ ਦਾ ਕੰਮ ਬਿਨਾਂ ਰੁਕਾਵਟ ਹੋਣ ਲੱਗਾ। ਰਜਨੀ ਤੇ ਉਸ ਦਾ ਪਤੀ ਪੂਰੀ ਸ਼ਰਧਾ ਨਾਲ ਇਸ ਸੇਵਾ ਵਿਚ ਹਿੱਸਾ ਪਾਉਣ ਲੱਗੇ। ਹੁਣ ਬੀਬੀ ਰਜਨੀ ਦੇ ਪਿਤਾ ਨੇ ਸੁਣਿਆ ਕਿ ਪ੍ਰਮਾਤਮਾ ਦੀ ਕ੍ਰਿਪਾ ਨਾਲ ਰਜਨੀ ਦਾ ਪਤੀ ਠੀਕ ਹੋ ਗਿਆ ਹੈ ਤਾਂ ਉਹ ਵੀ ਆਪਣੀ ਗਲਤੀ 'ਤੇ ਪਛਤਾਉਂਦਾ ਹੋਇਆ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਕੁਝ ਹੀ ਮਹੀਨਿਆਂ ਵਿਚ ਤਲਾਅ ਦੀ ਖੁਦਾਈ ਦਾ ਕੰਮ ਪੂਰਾ ਹੋ ਗਿਆ। ਤਦ

ਤਲਾਅ ਦੇ ਮੱਧ ਵਿਚ ਇਕ ਉੱਚਾ ਚਬੂਤਰਾ ਬਣਾਇਆ ਗਿਆ, ਜਿਸ ਨੂੰ ਇਕ ਪੁਲ ਦੁਆਰਾ ਕਿਨਾਰੇ ਨਾਲ ਜੋੜਿਆ ਗਿਆ। ਇਸ ਚਬੂਤਰੇ 'ਤੇ ਸਵੇਰੇ ਸ਼ਾਮ ਗੁਰੂ ਸਾਹਿਬ ਦਰਬਾਰ ਸਜਾਉਣ ਲੱਗੇ।

ਤਲਾਅ ਵਿਚ ਹੋਰ ਪਾਣੀ ਭਰਨ ਲਈ ਖੂਹ ਖੁਦਵਾਏ ਗਏ ਜਿਹਨਾਂ ਦਾ ਪਾਣੀ ਟਿੰਡਾਂ ਰਾਹੀਂ ਤਲਾਅ ਵਿਚ ਭਰਿਆ ਗਿਆ। ਕੁਝ ਹੀ ਦਿਨਾਂ ਵਿਚ ਇਹ ਜਗ੍ਹਾ ਇਕ ਪਵਿੱਤਰ ਤੀਰਥ ਬਣ ਗਈ।

ਗੁਰੂ ਸਾਹਿਬ ਤੇ ਸਿੱਖ ਸੰਗਤ ਇਸ ਅੰਮ੍ਰਿਤ ਸਰੋਵਰ ਦੀ ਪੂਰਨਤਾ ਤੇ ਖ਼ੁਸ਼ ਸਨ। ਗੁਰੂ ਰਾਮਦਾਸ ਜੀ ਨੇ ਇਸ ਮਹਾਨ ਤੀਰਥ 'ਤੇ ਕੁਝ ਸ਼ਬਦ ਵੀ ਉਚਾਰੇ। ਉਹਨਾਂ ਨੇ ਸਿੱਖਾਂ ਨੂੰ ਇਹ ਉਪਦੇਸ਼ ਵੀ ਦਿੱਤਾ ਕਿ ਇਸ ਪਵਿੱਤਰ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰ ਕੇ ਪ੍ਰਮਾਤਮਾ ਦਾ ਨਾਮ ਜੱਪਣਾ ਕਰੋ। ਇਸ ਸੰਬੰਧ ਵਿਚ ਗੁਰੂ ਸਾਹਿਬ ਨੇ ਸ਼ਬਦ ਵੀ ਉਚਾਰਿਆ :-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*

(ਅੰਗ ੩੦੫)

ਅੰਮ੍ਰਿਤ ਸਰੋਵਰ ਪਵਿੱਤਰਤਾ ਦਾ ਪ੍ਰਤੀਕ ਹੋ ਕੇ ਉਭਰਿਆ ਤੇ ਸਿੱਖਾਂ ਦਾ ਸਰਵ ਉਤਮ ਧਾਰਮਿਕ ਸਥਾਨ ਬਣ ਗਿਆ। ਗੁਰੂ ਰਾਮਦਾਸ ਜੀ ਦੇ ਸਮੇਂ ਤੱਕ ਇਹ ਸਰੋਵਰ ਕੱਚਾ ਹੀ ਸੀ। ਪਰ ਗੁਰੂ ਅਰਜਨ ਦੇਵ ਜੀ ਨੇ ਗੁਰਗੱਦੀ ਤੇ ਬੈਠਣ ਤੋਂ ਬਾਅਦ ਇਸ ਨੂੰ ਪੱਕਾ ਕਰਵਾਇਆ ਅਤੇ ਇਸ ਵਿਚ ਉਤਰਨ ਲਈ ਪੌੜੀਆਂ ਬਣਵਾਈਆਂ। ਤਲਾਅ ਦਾ ਨਾਮ ਅੰਮ੍ਰਿਤ ਸਰੋਵਰ ਜਾਂ ਅੰਮ੍ਰਿਤਸਰ ਰੱਖਿਆ ਗਿਆ। ਹੁਣ ਹੌਲੀ ਹੌਲੀ ਸ਼ਹਿਰ ਦਾ ਨਾਮ ਵੀ ਗੁਰੂ ਕਾ ਚੱਕ ਤੋਂ ਅੰਮ੍ਰਿਤਸਰ ਹੋ ਗਿਆ।

ਅੰਮ੍ਰਿਤ ਸਰੋਵਰ ਦੀ ਵਡਿਆਈ ਵਿਚ ਗੁਰੂ ਅਰਜਨ ਦੇਵ ਜੀ ਨੇ ਵੀ ਬਹੁਤ ਸੁੰਦਰ ਲਿਖਿਆ ਹੈ :-

*ਸੰਤਹੁ ਰਾਮਦਾਸ ਸਰੋਵਰੁ ਨੀਕਾ॥*
*ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥ ੧ ॥ ਰਹਾਉ ॥*

(ਪੰਨਾ ੬੨੩)

ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥

(ਪੰਨਾ ੬੨੫)

ਲੋਕ ਦੂਰੋਂ ਨੇੜਿਉਂ ਆ ਕੇ ਇਸ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਨ ਲੱਗੇ। ਹੁਣ ਵਿਚਕਾਰ ਬਣੇ ਚਬੂਤਰੇ 'ਤੇ ਗੁਰਬਾਣੀ ਦਾ ਕੀਰਤਨ ਹੋਣ ਲੱਗਾ। ਕੀਰਤਨ ਦੀਆਂ ਰਸਮਈ ਧੁੰਨਾਂ ਅੰਮ੍ਰਿਤ ਸਰੋਵਰ ਦੇ ਜਲ ਨਾਲ ਟਕਰਾਉਂਦੀਆਂ ਤੇ ਅਜਬ ਹੀ ਸੰਗੀਤ ਉਤਪੰਨ ਕਰਦੀਆਂ।

ਲੋਕ ਗੰਗਾ ਇਸ਼ਨਾਨ ਕਰਨਾ ਭੁੱਲ ਗਏ। ਸਰੋਵਰ ਦੇ ਜਲ ਵਿਚ ਰੋਗੀਆਂ ਦਾ ਰੋਗ ਠੀਕ ਕਰਨ ਦੀ ਅਜਬ ਤਾਕਤ ਸੀ। ਜਨਮਾਂ ਦੇ ਰੋਗੀ ਵੀ ਸਰੋਵਰ ਵਿਚ ਇਸ਼ਨਾਨ ਕਰ ਕੇ ਤੰਦਰੁਸਤ ਹੋ ਜਾਂਦੇ। ਕਈ ਐਸੀਆਂ ਘਟਨਾਵਾਂ ਅੱਜ ਵੀ ਘਟਦੀਆਂ ਹਨ ਜਿਹੜੀਆਂ ਇਸ ਅੰਮ੍ਰਿਤ ਸਰੋਵਰ ਦੇ ਜਲ ਦੀ ਤਾਕਤ ਨੂੰ ਦਰਸਾਉਂਦੀਆਂ ਹਨ।

ਗਵਾਲ ਨਾਮ ਦੇ ਕਵੀ ਨੇ ਠੀਕ ਹੀ ਲਿਖਿਆ ਹੈ ਕਿ "ਸਵਰਗ ਦਾ ਆਬੇ ਹਯਾਤ ਪਾਉਣਾ ਮੁਸ਼ਕਿਲ ਹੈ ਪਰ ਅੰਮ੍ਰਿਤ ਸਰੋਵਰ ਦਾ ਅੰਮ੍ਰਿਤ ਹਰ ਵੇਲੇ ਮਿਲਦਾ ਹੈ। ਇਹ ਕਿਹਾ ਜਾਂਦਾ ਹੈ ਕਿ ਆਬੇ ਹਯਾਤ ਪੀਣ ਨਾਲ ਇਨਸਾਨ ਅਮਰ ਹੋ ਜਾਂਦਾ ਹੈ ਪਰ ਇਹ ਆਬੇ ਹਯਾਤ ਮਰਨ ਤੋਂ ਬਾਅਦ ਮਿਲਦਾ ਹੈ। ਅੰਮ੍ਰਿਤ ਸਰੋਵਰ ਦਾ ਅੰਮ੍ਰਿਤ ਪੀ ਕੇ ਮਨੁੱਖ ਨੂੰ ਮੁਕਤੀ ਮਿਲ ਜਾਂਦੀ ਹੈ।"

ਭਾਈ ਨੰਦ ਲਾਲ ਗੋਇਆ ਵੀ ਲਿਖਦੇ ਹਨ, "ਗੰਗਾ ਜਲ ਦੀ ਅੰਮ੍ਰਿਤ ਸਰੋਵਰ ਨਾਲ ਕੀ ਤੁਲਨਾ ਹੈ। ਸਾਰੇ ਅੱਠਸਠ, ਤੀਰਥ ਇਸ ਅੰਮ੍ਰਿਤਸਰ ਸਰੋਵਰ 'ਚ ਹੀ ਇਕੱਠੇ ਹੋ ਜਾਂਦੇ ਹਨ।"

ਕਹਿੰਦੇ ਹਨ ਇਕ ਵਾਰੀ ਮੁਲਤਾਨ ਦਾ ਰਾਜਾ ਇਕ ਐਸੇ ਰੋਗ ਨਾਲ ਦੁਖੀ ਸੀ ਕਿ ਸਾਰੇ ਵੈਦ, ਹਕੀਮ ਉਸ ਦਾ ਇਲਾਜ ਕਰਕੇ ਹਾਰ ਗਏ। ਜਦ ਉਸ ਦੇ ਬਚਣ ਦੀ ਕੋਈ ਉਮੀਦ ਨਾ ਰਹੀ, ਉਸ ਵੇਲੇ ਉਸ ਰਾਜੇ ਨੇ ਆਪਣੇ ਵਜ਼ੀਰਾਂ ਨੂੰ ਪੁੱਛਿਆ ਕਿ "ਹੈ ਕੋਈ ਐਸਾ ਸੰਤ ਮਹਾਂਪੁਰਸ਼ ਜੋ ਮੇਰਾ ਇਲਾਜ ਕਰ ਸਕੇ" ? ਉਸ ਦੇ ਦਰਬਾਰੀਆਂ ਵਿਚ ਇਕ ਐਸਾ ਵੀ ਸੀ ਜਿਸ ਨੂੰ ਇਸ ਅੰਮ੍ਰਿਤ ਸਰੋਵਰ ਬਾਰੇ ਪਤਾ ਸੀ। ਉਸ ਨੇ ਰਾਜੇ ਨੂੰ ਕਿਹਾ ਕਿ "ਹੇ ਰਾਜਨ ! ਜੇ ਤੁਸੀਂ ਉਸ ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਕਰ ਲਵੋ ਤਾਂ ਤੁਹਾਡੀ ਬਿਮਾਰੀ ਦੂਰ ਹੋ ਸਕਦੀ ਹੈ।" ਰਾਜਾ ਇਕ ਦਮ ਅੰਮ੍ਰਿਤਸਰ ਜਾਣ ਵਾਸਤੇ ਤਿਆਰ ਹੋ ਗਿਆ। ਉਸ ਨੇ ਆਪਣੀਆਂ ਰਾਣੀਆਂ ਨੂੰ ਨਾਲ ਲਿਆ, ਹੋਰ ਵਜ਼ੀਰ ਅਹਿਲਕਾਰ ਨੌਕਰ ਨਾਲ ਲਏ, ਰੱਥ ਤਿਆਰ ਕੀਤੇ ਤੇ ਅੰਮ੍ਰਿਤਸਰ ਪਹੁੰਚ ਗਿਆ। ਉਹ ਅੰਮ੍ਰਿਤਸਰ ਸ਼ਹਿਰ ਦੀ ਸੁੰਦਰਤਾ ਦੇਖ ਕੇ

ਹੈਰਾਨ ਰਹਿ ਗਿਆ। ਹਰ ਸਹੂਲਤ ਇਸ ਨਵੇਂ ਬਣੇ ਸ਼ਹਿਰ ਵਿਚ ਸੀ। ਬਾਜ਼ਾਰ ਖੁੱਲ੍ਹੇ ਤੇ ਸਾਫ਼ ਸਨ। ਸਭ ਲੋਕ ਵੀ ਉਸ ਨੂੰ ਖ਼ੁਸ਼ ਤੇ ਇਕ ਦੂਸਰੇ ਨਾਲ ਪਿਆਰ ਨਾਲ ਰਹਿੰਦੇ ਦਿਸੇ।

ਸ਼ਹਿਰ ਦੇ ਵਿਚਕਾਰ ਉਸ ਨੂੰ ਹੈਰਾਨ ਕਰ ਦੇਣ ਵਾਲਾ ਨਜ਼ਾਰਾ ਨਜ਼ਰ ਆਇਆ। ਉਹ ਸੀ ਪਵਿੱਤਰ ਸਰੋਵਰ ਤੇ ਸਰੋਵਰ ਦੇ ਵਿਚਕਾਰ ਚਬੂਤਰੇ ਤੇ ਬੈਠੇ ਕੀਰਤਨੀਏ ਜੋ ਪ੍ਰਭੂ ਭਗਤੀ ਦੇ ਸ਼ਬਦ ਗਾ ਰਹੇ ਸਨ। ਇਹ ਵਾਤਾਵਰਨ ਉਸ ਨੂੰ ਬਹੁਤ ਹੀ ਮਨਮੋਹਕ ਤੇ ਸ਼ਾਂਤੀ ਭਰਪੂਰ ਲੱਗਾ।

ਉਸ ਦੇ ਅਹਿਲਕਾਰਾਂ ਨੇ ਉਸ ਦੀ ਮਦਦ ਕੀਤੀ ਤੇ ਉਸ ਨੇ ਸਰੋਵਰ ਵਿਚ ਇਸ਼ਨਾਨ ਕੀਤਾ। ਇਸ਼ਨਾਨ ਕਰਦੇ ਹੀ ਮਨ ਨੂੰ ਅਜੀਬ ਸ਼ਾਂਤੀ ਮਿਲੀ। ਉਸ ਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਜਿਵੇਂ ਉਸ ਵਿਚ ਇਕ ਬਦਲਾਵ ਆ ਗਿਆ ਹੈ। ਆਪਣੀਆਂ ਰਾਣੀਆਂ ਨੂੰ ਉਸ ਨੇ ਆਖਿਆ "ਮੈਨੂੰ ਮੇਰੇ ਦੁੱਖ ਤੋਂ ਨਵਿਰਤੀ ਮਿਲ ਗਈ ਹੈ ਮੈਂ ਆਪਣੇ ਅੰਦਰ ਅਜੀਬ ਸ਼ਾਂਤੀ ਮਹਿਸੂਸ ਕਰ ਰਿਹਾ ਹਾਂ ਤੇ ਆਪਣੇ ਆਪ ਨੂੰ ਠੀਕ ਵੀ ਮਹਿਸੂਸ ਕਰ ਰਿਹਾ ਹਾਂ।"

ਉਸਦੀਆਂ ਰਾਣੀਆਂ ਤੇ ਅਹਿਲਕਾਰ ਖ਼ੁਸ਼ ਸਨ ਕਿ ਰਾਜਾ ਠੀਕ ਹੋ ਗਿਆ ਹੈ। ਉਹਨਾਂ ਵੀ ਪਵਿੱਤਰ ਸਰੋਵਰ ਵਿਚ ਇਸ਼ਨਾਨ ਕੀਤਾ। ਰਾਜੇ ਦੇ ਨੌਕਰ ਉਸ ਨੂੰ ਪਾਲਕੀ ਵਿਚ ਲੈ ਕੇ ਆਏ ਸਨ ਪਰ ਹੁਣ ਉਹ ਆਪਣੇ ਪੈਰਾਂ ਤੇ ਚੱਲ ਕੇ ਗੁਰੂ ਜੀ ਕੋਲ ਪਹੁੰਚਿਆ। ਉਸ ਦੀ ਖ਼ੁਸ਼ੀ ਦਾ ਅੰਤ ਨਹੀਂ ਸੀ, ਇਹ ਦੇਖ ਕੇ ਅੰਮ੍ਰਿਤ ਸਰੋਵਰ ਦੇ ਜਲ ਵਿਚ ਇਤਨੀ ਤਾਕਤ ਹੈ



# ਸ੍ਰੀ ਹਰਿਮੰਦਰ ਸਾਹਿਬ ਅਤੇ ਗੁਰੂ ਅਰਜਨ ਦੇਵ ਜੀ।

ਆਪਣੇ ਜੀਵਨ ਕਾਲ ਵਿਚ ਹੀ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਅੰਮ੍ਰਿਤਸਰ ਸਾਹਿਬ ਪਵਿੱਤਰ ਤਲਾਅ ਤੇ ਹਰਿਮੰਦਰ ਦੀ ਉਸਾਰੀ ਦੇ ਕੰਮ ਲਈ ਭੇਜ ਦਿੱਤਾ ਸੀ। ਪਰ ਗੁਰੂ ਰਾਮਦਾਸ ਜੀ ਕੋਲ ਸਮਾਂ ਹੀ ਬਹੁਤ ਘੱਟ ਸੀ। ਜਿਸ ਕਾਰਨ ਉਹ ਸਿਰਫ਼ ਅੰਮ੍ਰਿਤਸਰ ਸ਼ਹਿਰ ਤੇ ਪਵਿੱਤਰ ਸਰੋਵਰ ਹੀ ਬਣਵਾ ਪਾਏ। ਉਹਨਾਂ ਤਲਾਅ ਦੇ ਵਿਚਕਾਰ ਇਕ ਚਬੂਤਰਾ ਬਣਵਾ ਦਿੱਤਾ ਸੀ ਅਤੇ ਹੁਕਮ ਕੀਤਾ ਸੀ ਇਥੇ ਦੀਵਾਨ ਸਜਾਏ ਜਾਣ ਤੇ ਅਨਮੋਲ ਕੀਰਤਨ ਕੀਤਾ ਜਾਵੇ।

ਪਰ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਉਹਨਾਂ ਗੁਰੂ ਅਰਜਨ ਦੇਵ ਜੀ ਨੂੰ ਇਹ ਹਦਾਇਤ ਦਿੱਤੀ ਕਿ ਇਸ ਚਬੂਤਰੇ 'ਤੇ ਪੱਕੀ ਇਮਾਰਤ ਬਣਵਾਈ ਜਾਏ ਜਿਥੇ ਸਵੇਰੇ ਸ਼ਾਮ ਗੁਰਬਾਣੀ ਦਾ ਕੀਰਤਨ ਹੋਵੇ।

ਪਿਤਾ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਨੇ ਇਸੇ ਚਬੂਤਰੇ 'ਤੇ ਹਰਿਮੰਦਰ ਸਾਹਿਬ ਦੀ ਇਮਾਰਤ ਬਣਾਉਣ ਦੀ ਯੋਜਨਾ ਬਣਾਈ। ਉਹਨਾਂ ਐਸਾ ਮੰਦਰ ਬਣਾਉਣ ਦੀ ਸੋਚੀ ਜੋ ਦੁਨੀਆਂ ਵਿਚ ਆਪਣੀ ਮਿਸਾਲ ਆਪ ਹੋਵੇ। ਗੁਰੂ ਜੀ ਨੇ ਸਿੱਖ ਸੰਗਤਾਂ ਨਾਲ ਸਾਰੀ ਸਲਾਹ ਕੀਤੀ। ਸਿੱਖਾਂ ਨੇ ਬੇਨਤੀ ਕੀਤੀ ਮਹਾਰਾਜ ਐਸਾ ਮੰਦਰ ਬਣਾਉ ਜੋ ਹਿੰਦੂ ਮੰਦਰਾਂ ਦੀ ਤਰ੍ਹਾਂ ਪਰਬਤ ਵਰਗਾ ਉੱਚਾ ਹੋਵੇ, ਜੋ ਦੂਰੋਂ ਹੀ ਲੋਕਾਂ ਨੂੰ ਆਪਣੇ ਵੱਲ ਖਿੱਚੇ ਤੇ ਦਿਖਾਈ ਵੀ ਦੇਵੇ। ਪਰ ਗੁਰੂ ਜੀ ਨੇ ਸਮਝਾਇਆ ਇਹ ਮੰਦਰ ਆਸ ਪਾਸ ਦੀ ਧਰਤੀ ਤੋਂ ਵੀ ਨੀਵਾਂ ਬਣਾਇਆ ਜਾਏਗਾ। ਗੁਰੂ ਸਾਹਿਬ ਇਹ ਸੋਚਦੇ ਸਨ ਕਿ ਇਹ ਮੰਦਰ ਨਿਮਰਤਾ ਤੇ ਅਦਬ ਦਾ ਪ੍ਰਤੀਕ ਹੋਵੇਗਾ। ਉਹਨਾਂ ਸਿੱਖਾਂ ਨੂੰ ਸਮਝਾਇਆ ਕਿ ਇਸ ਮੰਦਰ ਦੇ ਚਾਰ ਦਰਵਾਜ਼ੇ ਸਭ ਲਈ ਖੁੱਲ੍ਹੇ ਹੋਣਗੇ। ਇਹ ਦਰਵਾਜੇ ਚਾਰ ਦਿਸ਼ਾਵਾਂ ਵੱਲ ਨਹੀਂ ਹੋਣਗੇ। ਜਿਵੇਂ ਹਿੰਦੂ ਪੂਰਬ ਵੱਲ ਮੂੰਹ ਕਰ ਕੇ ਪੂਜਾ ਕਰਦੇ ਹਨ ਤੇ ਮੁਸਲਮਾਨ ਪੱਛਮ ਵੱਲ। ਉਹਨਾਂ ਇਹ ਗੱਲ ਦ੍ਰਿੜ ਕਰਵਾਈ ਕਿ ਹਰ ਦਰਵਾਜ਼ਾ ਦੋ ਦਿਸ਼ਾਵਾਂ ਦੇ ਵਿਚਕਾਰ ਹੋਏਗਾ। ਜਿਵੇਂ ਉੱਤਰ ਪੂਰਬ, ਪੂਰਬ ਦੱਖਣ, ਦੱਖਣ ਪੱਛਮ ਤੇ ਉੱਤਰ ਪੱਛਮ। ਗੁਰੂ ਜੀ ਨੇ ਇਸ ਮੰਦਰ ਦੀ ਪਹਿਲੀ ਇੱਟ ਵੀ ਇਕ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਕੋਲੋਂ ਰਖਵਾਈ।

ਇਹ ਗੁਰੂ ਸਾਹਿਬ ਦੀ ਧਰਮ ਨਿਰਪੇਖਤਾ ਵਾਲੀ ਸੋਚ ਸੀ। ਸਾਈਂ ਮੀਆਂ ਮੀਰ ਵੀ ਗੁਰੂ ਜੀ ਦਾ ਪੂਰਾ ਸਤਿਕਾਰ ਕਰਦੇ ਸਨ। ਜਦੋਂ ਗੁਰੂ ਅਰਜਨ ਦੇਵ ਜੀ ਦੋ ਸਾਲ ਲਾਹੌਰ ਰਹੇ ਤਾਂ ਸਾਈਂ ਜੀ ਹਰ ਦੂਸਰੇ ਦਿਨ ਗੁਰੂ ਜੀ ਨੂੰ ਮਿਲਣ ਜਾਂਦੇ।

ਗੁਰੂ ਅਰਜਨ ਦੇਵ ਜੀ ਨੇ ਜਦੋਂ ਸਾਈਂ ਮੀਆਂ ਮੀਰ ਜੀ ਨੂੰ ਨਵੇਂ ਮੰਦਰ ਦੀ ਨੀਂਹ ਰੱਖਣ ਵਾਸਤੇ ਸੱਦਾ ਭੇਜਿਆ ਤਾਂ ਸਾਈਂ ਜੀ ਨੇ ਵੀ ਕੋਈ ਹਿਚਕਚਾਹਟ ਨਹੀਂ ਦਿਖਾਈ ਤੇ ਆਪਣੇ ਸੇਵਕਾਂ ਨਾਲ ਅੰਮ੍ਰਿਤਸਰ ਪੁੱਜ ਗਏ। ਉਹ ਹਰ ਧਰਮ ਦੇ ਲੋਕਾਂ ਵਿਚ ਸਨਮਾਨੇ ਜਾਂਦੇ ਸਨ। ਉਸ ਸਮੇਂ ਦੇ ਬੁੱਧੀ ਜੀਵੀਆਂ ਵਿਚ ਉਹਨਾਂ ਦੀ ਗਿਣਤੀ ਹੁੰਦੀ ਸੀ।

ਉਹਨਾਂ 1588 ਈ: 3 ਅਕਤੂਬਰ ਨੂੰ ਹਰਿਮੰਦਰ ਸਾਹਿਬ ਦੀ ਨੀਂਹ ਰੱਖੀ। ਉਹਨਾਂ ਚਾਰ ਚਾਰ ਇੱਟਾਂ ਚਾਰ ਦਿਸ਼ਾਵਾਂ ਦੇ ਵਿਚਕਾਰ ਰੱਖੀਆਂ ਅਤੇ ਇਕ ਇੱਟ ਇਹਨਾਂ ਚਾਰ ਇੱਟਾਂ ਦੇ ਵਿਚਕਾਰ ਰੱਖੀ। ਫਿਰ ਗੁਰੂ ਸਾਹਿਬ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਉ। ਇਸ ਤੋਂ ਬਾਅਦ ਗੁਰੂ ਸਾਹਿਬ ਨੇ ਇੰਜੀਨੀਅਰਾਂ ਨੂੰ ਬੁਲਾਇਆ ਤੇ ਹਰਿਮੰਦਰ ਸਾਹਿਬ ਦਾ ਸਾਰਾ ਨਕਸ਼ਾ ਸਮਝਾਇਆ ਕਿ ਕਿਵੇਂ ਹਰਿਮੰਦਰ ਪਵਿੱਤਰ ਸਰੋਵਰ ਦੀ ਸਤਹਿ ਤੇ ਟਿਕਣਾ ਚਾਹੀਦਾ ਜਿਵੇਂ ਪਾਣੀ 'ਤੇ ਕਮਲ ਤੈਰਦਾ ਹੋਵੇ। 'ਹਰਿ ਕੀ ਪਉੜੀ' ਪੂਰਬ ਦਿਸ਼ਾ ਵੱਲ ਬਣਵਾਈ ਗਈ। ਹਰਿਮੰਦਰ ਦੇ ਚਾਰੇ ਤਰਫ਼ ਪ੍ਰਕਰਮਾ ਬਣਵਾਈ ਗਈ। ਗੁਰੂ ਜੀ ਇਹ ਉਸਾਰੀ ਦਾ ਕੰਮ ਆਪਣੀ ਨਿਗਰਾਨੀ ਵਿਚ ਕਰਵਾਉਂਦੇ। ਇਸ ਗੱਲ ਦਾ ਪੂਰਾ ਖ਼ਿਆਲ ਰੱਖਦੇ ਕੇ ਕਿਧਰੇ ਵੀ ਘਟੀਆ ਇੱਟਾਂ, ਗਾਰਾ ਜਾਂ ਹੋਰ ਸਮਾਨ ਤਾਂ ਨਹੀਂ ਵਰਤਿਆ ਜਾ ਰਿਹਾ। ਉਹ ਇਹ ਸਾਰਾ ਕੰਮ 'ਇਲਾਚੀ ਬੇਰ' ਦੀ ਛਾਂ ਹੇਠਾਂ ਬੈਠੇ ਦੇਖਦੇ ਰਹਿੰਦੇ।

ਹਰਿਮੰਦਰ ਸਾਹਿਬ ਦੀ ਉਸਾਰੀ ਦਾ ਕੰਮ ਤਿੰਨ ਸਾਲਾਂ ਵਿਚ ਪੂਰਾ ਹੋਇਆ। ਹਰਿਮੰਦਰ ਸਾਹਿਬ ਦੀ ਸਥਾਪਨਾ ਸਮੇਂ ਗੁਰੂ ਸਾਹਿਬ ਨੇ ਇਹ ਸ਼ਬਦ ਉਚਾਰਿਆ :-

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*
*ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥*
*ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥*

(ਪਨਾ ੭੮੩)

*ਜਿਸੁ ਕਾ ਕਾਰਜੁ ਤਿਨਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥*

(ਪੰਨਾ ੭੮੪)

ਹਰਿਮੰਦਰ ਸਾਹਿਬ ਦੀ ਉਸਾਰੀ ਪੂਰੀ ਹੋਣ ਤੋਂ ਬਾਅਦ ਹਰ ਰੋਜ਼ ਇਥੇ ਦਰਬਾਰ ਸਜਾਇਆ ਜਾਣ ਲੱਗਾ ਜਿਸ ਵਿਚ ਇਲਾਹੀ ਬਾਣੀ ਦੇ ਕੀਰਤਨ ਹੋਣ ਲੱਗੇ। ਇਸ ਦਰਬਾਰ ਦੀ ਸਥਾਪਨਾ ਆਪਣੇ ਆਪ ਵਿਚ ਇਲਾਹੀ ਤੇ ਅਨੰਦਮਈ ਸੀ। ਸਿੱਖਾਂ ਦੀ ਇੱਛਾ ਸੀ ਕਿ ਇਹ ਸ਼ਹਿਰ ਦੀ ਸਭ ਤੋਂ ਉੱਚੀ ਇਮਾਰਤ ਹੋਵੇ ਪਰ ਗੁਰੂ ਸਾਹਿਬ ਨੇ ਉਹਨਾਂ ਨੂੰ ਉਪਦੇਸ਼ ਦਿੱਤਾ ਕਿ ਨਿਮਰਤਾ ਵਿਚ ਹੀ ਸਭ ਕੁਝ ਹੈ। ਇਸ ਲਈ ਦਰਬਾਰ ਸਾਹਿਬ ਦੀ ਉਚਾਈ ਵੀ ਘੱਟ ਹੀ ਰੱਖੀ ਗਈ। ਇਹ ਆਪਣੇ ਆਪ ਵਿਚ ਅਨੋਖਾ ਮੰਦਰ ਸੀ ਜਿਸ ਦੇ ਦਰਵਾਜੇ ਚਾਰੋਂ ਪਾਸੇ ਸਨ ਅਤੇ ਕੋਈ ਵੀ ਕਿਸੇ ਵੀ ਦਰਵਾਜੇ ਤੋਂ ਆ ਸਕਦਾ ਸੀ। ਇਹ ਚਾਰ ਦਰਵਾਜੇ ਚਾਰ ਵਰਨਾਂ ਦਾ ਵੀ ਪ੍ਰਤੀਕ ਸਨ ਕਿ ਕੋਈ ਵੀ ਜ਼ਾਤ ਇਸ ਮੰਦਰ ਵਿਚ ਆ ਸਕਦੀ ਹੈ।

ਹਰਿਮੰਦਰ ਸਾਹਿਬ ਜੋ ਗੁਰੂ ਅਰਜਨ ਦੇਵ ਜੀ ਨੇ ਉਸਾਰਿਆ ਸੀ ਉਸ ਨੂੰ ਸਮੇਂ ਸਮੇਂ 'ਤੇ ਮੁਗਲਾਂ ਤੇ ਅਫ਼ਗਾਨਾਂ ਨੇ ਨੁਕਸਾਨ ਪਹੁੰਚਾਇਆ। ਅਬਦਾਲੀ ਨੇ ਤਾਂ ਹਰਿਮੰਦਰ ਨੂੰ ਢਾਹ ਹੀ ਦਿੱਤਾ ਤੇ ਅੰਮ੍ਰਿਤ ਸਰੋਵਰ ਨੂੰ ਮਿੱਟੀ ਨਾਲ ਭਰ ਦਿੱਤਾ ਗਿਆ। ਮੁਸਲਮਾਨਾਂ ਦੀ ਇਹ ਸੋਚ ਸੀ ਕਿ ਸਿੱਖਾਂ ਦੇ ਇਸ ਮਹਾਨ ਤੀਰਥ ਨੂੰ ਖ਼ਤਮ ਕਰਨ ਨਾਲ ਸਿੱਖ ਖ਼ਤਮ ਹੋ ਜਾਣਗੇ। ਕਿਉਂਕਿ ਉਹ ਸੋਚਦੇ ਸਨ ਇਹ ਅੰਮ੍ਰਿਤ ਸਰੋਵਰ ਸਿੱਖਾਂ ਲਈ ਆਬੇ ਹਯਾਤ ਹੈ ਜਿਸ ਵਿਚ ਇਸ਼ਨਾਨ ਕਰ ਕੇ ਤੇ ਅੰਮ੍ਰਿਤ ਪੀ ਕੇ ਇਹਨਾਂ ਦੀ ਸ਼ਕਤੀ ਦੁਗਣੀ ਹੋ ਜਾਂਦੀ ਹੈ। ਪਰ ਉਹ ਸਿੱਖਾਂ ਦੀ ਸ਼ਕਤੀ ਤੇ ਸਬਰ ਦਾ ਅੰਦਾਜ਼ਾ ਨਾ ਲਗਾ ਸਕੇ। ਹਰ ਵਾਰ ਸਿੱਖਾਂ ਨੇ ਹਰਿਮੰਦਰ ਨੂੰ ਦੁਬਾਰਾ ਉਸਾਰਿਆ। ਅਬਦਾਲੀ ਨੇ ਜਦੋਂ ਹਰਿਮੰਦਰ ਨੂੰ ਢਾਹ ਦਿੱਤਾ ਤਾਂ ਉਸ ਸਮੇਂ ਇਸ ਦੀ ਦੁਬਾਰਾ ਉਸਾਰੀ ਸਿੱਖ ਮਿਸਲਾਂ ਨੇ ਕਰਵਾਈ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਇਸ ਦੀ ਦੁਬਾਰਾ ਨੀਂਹ ਰੱਖੀ। ਉਹਨਾਂ ਨੇ ਉਸੇ ਤਰ੍ਹਾਂ ਇਸ ਦੀ ਉਸਾਰੀ ਕਰਵਾਈ ਜਿਵੇਂ ਗੁਰੂ ਅਰਜਨ ਦੇਵ ਜੀ ਨੇ ਕਰਵਾਈ ਸੀ। ਪਰ ਅੱਜ ਜੋ ਅਸੀਂ ਦੇਖ ਰਹੇ ਹਾਂ ਉਸ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਅੰਜ਼ਾਮ ਦਿੱਤਾ। ਮਹਾਰਾਜਾ ਨੇ ਸਭ ਤੋਂ ਚੰਗੇ ਕਾਰੀਗਰ ਤੇ ਚਿੱਤਰਕਾਰ ਸਾਰੇ ਭਾਰਤ ਵਿਚੋਂ ਬੁਲਾ ਭੇਜੇ। ਉਸ ਨੇ ਵਧੀਆ ਤੋਂ ਵਧੀਆ ਚਿੱਤਰਕਾਰੀ ਕਰਵਾਉਣ ਲਈ ਪੈਸੇ ਦੀ ਪਰਵਾਹ ਨਾ ਕੀਤੀ। ਮਹਾਰਾਜਾ ਰਣਜੀਤ ਸਿੰਘ ਨੇ ਹਰਿਮੰਦਰ ਦੇ ਅੰਦਰ ਤੇ ਬਾਹਰ ਦੀ ਸਜਾਵਟ ਲਈ ਅਲੱਗ ਅਲੱਗ ਤਕਨੀਕ ਤੇ ਸਮਾਨ ਦੀ ਵਰਤੋਂ ਕਰਵਾਈ। ਹਰਿਮੰਦਰ ਸਾਹਿਬ ਦੀ ਸਭ ਤੋਂ ਉਪਰਲੀ ਮੰਜ਼ਿਲ ਦਾ ਗੁੰਬਦ ਪਹਿਲਾਂ ਤਾਂਬੇ ਦਾ ਬਣਵਾਇਆ ਗਿਆ ਫਿਰ ਉਸ ਤੇ ਸੋਨੇ ਦੀ ਪਰਤ ਚੜ੍ਹਾਈ ਗਈ। ਸੰਗਮਰਮਰ ਦੀਆਂ ਦੀਵਾਰਾਂ 'ਤੇ ਕੀਮਤੀ ਪੱਥਰ ਜਿਵੇਂ ਮਾਣਿਕ, ਨੀਲਮ ਆਦਿ ਨਾਲ ਨਕਾਸ਼ੀ ਤੇ ਮੀਨਾਕਾਰੀ ਕਰਵਾਈ ਗਈ। ਚਿੱਤਰਕਾਰੀ ਕਰਨ ਲਈ ਚਿੱਤਰਕਾਰਾਂ ਨੂੰ ਕਈ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ।

ਪਹਿਲਾਂ ਉਹ ਚਿੱਤਰਕਾਰੀ ਲਈ ਛੋਟੀ ਜਗ੍ਹਾ ਲੱਭਦੇ। ਫਿਰ ਉਹ ਇਸ ਗੱਲ ਦਾ ਯਕੀਨ ਕਰਦੇ ਕਿ ਸ਼ੁਰੂ ਤੋਂ ਅੰਤ ਤੱਕ ਉਹਨਾਂ ਦੇ ਰੰਗ ਕਿਵੇਂ ਗਿੱਲੇ ਰਹਿਣਗੇ। ਇਸ ਕੰਮ ਨੂੰ ਪੂਰਾ ਕਰਨ ਲਈ ਉਹ ਬਾਰ-ਬਾਰ ਪਾਣੀ ਦਾ ਛਿੜਕਾ ਕਰਦੇ। ਪਹਿਲੇ ਚੂਨੇ ਦਾ ਲੇਪ ਕੀਤਾ ਜਾਂਦਾ ਫਿਰ ਇਸ ਉਪਰ ਪਲਸਤਰ ਕੀਤਾ ਜਾਂਦਾ ਤਾਂ ਕਿ ਜਗ੍ਹਾ ਨੂੰ ਇਕਸਾਰ ਕੀਤਾ ਜਾਵੇ। ਇਸ ਉਪਰ ਡੀਜ਼ਾਇਨ ਬਣਾਏ ਜਾਂਦੇ ਫਿਰ ਉਸ ਵਿਚ ਰੰਗ ਭਰੇ ਜਾਂਦੇ। ਇਹਨਾਂ ਰੰਗਾਂ ਨੂੰ ਹਲਕੀ ਚੋਟ ਮਾਰ ਕੇ ਮੀਨਾਕਾਰੀ ਕੀਤੀ ਜਾਂਦੀ। ਫਿਰ ਬੁਰਸ਼ ਦੀ ਸਹਾਇਤਾ ਨਾਲ ਬਰੀਕੀਆਂ ਸੁਧਾਰੀਆਂ ਜਾਂਦੀਆਂ ਜਿਵੇਂ ਜਾਨਵਰ ਦੇ ਵਾਲ ਬਣਾਏ ਜਾਂਦੇ। ਇਹਨਾਂ ਚਿੱਤਰਕਾਰੀਆਂ ਵਿਚ ਭਰੇ ਜਾਣ ਵਾਲੇ ਰੰਗ ਕੁਦਰਤ ਤੋਂ ਲਏ ਜਾਂਦੇ ਜਿਵੇਂ ਮਿੱਟੀ, ਪੱਥਰ, ਪੱਤੇ ਜਾਂ ਫਿਰ ਰੁੱਖਾਂ ਦੀਆਂ ਜੜ੍ਹਾਂ। ਹਰਿਮੰਦਰ ਸਾਹਿਬ ਵਿਚ 300 ਤੋਂ ਵੀ ਜ਼ਿਆਦਾ ਡੀਜ਼ਾਇਨ ਬਣਾਏ ਗਏ। ਗਚ ਤੇ ਤੁਰਕੀ ਕੰਮ ਦੇਖਣ ਵਾਲਾ ਹੈ।

"ਹਰਿਮੰਦਰ ਦੀ ਸ਼ਾਨੋ-ਸ਼ੌਕਤ ਦਾ ਕੋਈ ਮੁਕਾਬਲਾ ਨਹੀਂ। ਇਹ ਬਹੁਤ ਹੀ ਨਿਰਾਲਾ ਤੇ ਅਦਭੁੱਤ ਹੈ। ਮੈਂ ਬਹੁਤ ਜਗ੍ਹਾ ਦੇਖਿਆ ਹੈ ਪਰ ਇਸ ਵਰਗਾ ਕੋਈ ਨਹੀਂ।"

ਛੱਤਾਂ ਤੇ ਦੀਵਾਰਾਂ ਤੇ ਹੋਇਆ ਚਿੱਤਰਕਾਰੀ ਦਾ ਕੰਮ ਤੇ ਮੀਨਾਕਾਰੀ ਦਾ ਕੋਈ ਸਾਨੀ ਨਹੀਂ। ਸੰਗਮਰਮਰ ਵਿਚ ਹੋਇਆ ਸ਼ੀਸ਼ੇ ਦਾ ਕੰਮ, ਰੰਗਦਾਰ ਪੱਥਰਾਂ ਦਾ ਕੰਮ ਤੇ ਉਹ ਵੀ ਛੱਤ ਤੇ ਕੀਤਾ ਕੰਮ, ਜਿਸ ਵਿਚ ਫੁੱਲ ਪੱਤੀਆਂ ਅਤੇ ਜਾਨਵਰਾਂ ਨੂੰ ਦਿਖਾਇਆ ਗਿਆ ਹੋਵੇ, ਆਦਮੀ ਦੀ ਕਾਰੀਗਰੀ ਦਾ ਆਪ ਇਕ ਨਮੂਨਾ ਹੈ ਪਰਸੀ ਬਰਾਉਨ ਲਿਖਦਾ ਹੈ "ਮੰਦਰ ਦੇ ਸਾਰੇ ਕੰਮ ਵਿਚ ਆਪਣਾ ਇਕ ਸਤਰ ਹੈ, ਕੰਮ ਕਰਨ ਵਾਲਿਆਂ ਦੀ ਆਪਸੀ ਸਮਝ ਤੇ ਕਾਰੀਗਰੀ ਦਿਖਾਈ ਦੇਂਦੀ ਹੈ। ਇਕ ਆਪਣਾ ਤਰੀਕਾ ਨਜ਼ਰ ਆਉਂਦਾ ਹੈ ਜੋ ਕਿਸੇ ਵੱਡੀ ਇਮਾਰਤ ਵਿਚ ਵੀ ਉਹੀ ਹੁੰਦਾ ਹੈ ਤੇ ਇਕ ਪਿੱਛੜੇ ਇਲਾਕੇ ਵਿਚ ਬਣੀ ਇਮਾਰਤ ਵਿਚ ਵੀ।"

ਸ੍ਰੀ ਹਰਿਮੰਦਰ ਸਾਹਿਬ 'ਤੇ ਇਸ ਦਾ ਇਤਿਹਾਸਕ ਪਿਛੋਕੜ ਵੀ ਪ੍ਰਭਾਵ ਪਾਉਂਦਾ ਹੈ। ਪੰਜਾਬ ਨੇ ਬਾਰ-ਬਾਰ ਬਾਹਰੀ ਹਮਲੇ ਸਹੇ ਹਨ। ਜਿਸ ਕਾਰਨ ਸਮਾਜਿਕ, ਸੰਸਕ੍ਰਿਤਕ ਤੇ ਰਾਜਨੀਤਿਕ ਪ੍ਰਭਾਵ ਪੈਂਦਾ ਰਿਹਾ ਜਦ ਕਿ ਦੂਸਰੇ ਪਾਸੇ ਦੱਖਣੀ ਭਾਰਤ ਦੀ ਕਲਾ ਦਾ ਵਿਸਥਾਰ ਮੰਦਰਾਂ ਵਿਚ ਨਜ਼ਰ ਆਉਂਦਾ ਹੈ।

ਪੰਜਾਬੀ ਸੰਸਕ੍ਰਿਤੀ ਬਹੁਤ ਸਾਰੀਆਂ ਸੰਸਕ੍ਰਿਤੀਆਂ ਦਾ ਮਿਲਾਪ ਹੈ। ਬਹੁਤ ਸਾਲਾਂ ਤੱਕ ਬਹੁਤ ਸਾਰੀਆਂ ਪ੍ਰਵਿਰਤੀਆਂ ਚੱਲਦੀਆਂ ਰਹੀਆਂ। ਇਸ ਲਈ ਹਰਿਮੰਦਰ ਸਾਹਿਬ ਦੀ ਬਨਾਵਟ ਵਿਚ ਕੋਈ ਖ਼ਾਸ ਤਰੀਕੇ ਦਾ ਅਸਰ ਨਹੀਂ ਦਿਖਾਈ ਦੇਂਦਾ। ਹਰ ਚੀਜ਼ ਨੂੰ ਸਭ ਤੋਂ



ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਮੀਰੀ-ਪੀਰੀ ਦੇ ਦੋ ਨਿਸ਼ਾਨ ਸਾਹਿਬ



ਸ੍ਰੀ ਅਕਾਲ ਤਖ਼ਤ ਸਾਹਿਬ



ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ



ਸ੍ਰੀ ਗੁਰੂ ਰਾਮਦਾਸ ਜੀ ਲੰਗਰ ਹਾਲ



ਬੇਰ ਬਾਬਾ ਬੁੱਢਾ ਸਾਹਿਬ ਜੀ

ਢੰਗੇ ਤਰੀਕੇ ਨਾਲ ਆਪਣਾਇਆ ਗਿਆ ਹੈ।

ਸ੍ਰੀ ਹਰਿਮੰਦਰ ਸਾਹਿਬ ਦਾ ਗੁੰਬਦ ਬਣਾਉਣ ਸਮੇਂ ਇਸ ਗੱਲ ਦਾ ਧਿਆਨ ਰੱਖਿਆ ਗਿਆ ਕਿ ਗੁੰਬਦ ਇਕ ਮਜ਼ਬੂਤ ਛੱਤ ਬਣਾਏਗਾ ਜਦ ਕਿ ਸਿੱਧੀ ਛੱਤ ਨੂੰ ਕੋਈ ਵੀ ਆਸਰਾ ਦੇਣਾ ਪੈਂਦਾ।

ਸ੍ਰੀ ਹਰਿਮੰਦਰ ਸਾਹਿਬ ਦਾ ਗੁੰਬਦ ਇਕ ਕਮਲ ਦੇ ਫੁੱਲ ਵਾਂਗ ਹੈ। ਇਹ ਬਨਾਵਟ ਇਸ ਲਈ ਵੀ ਚੁਣੀ ਗਈ ਕਿ ਪੂਜਾ ਦੇ ਸਥਾਨ ਤੇ ਕਮਲ ਦੇ ਫੁੱਲ ਦਾ ਹੋਣਾ ਅੱਛਾ ਹੈ। ਜਿਵੇਂ ਕਮਲ ਦਾ ਫੁੱਲ ਪਾਣੀ ਦੀ ਸਤਹਿ ਦੇ ਉਪਰ ਤੈਰਦਾ ਨਜ਼ਰ ਆਉਂਦਾ ਹੈ ਅਤੇ ਇਹ ਦਰਸਾਉਂਦਾ ਹੈ ਕਿ ਜਿਵੇਂ ਕਮਲ ਪਾਣੀ ਤੋਂ ਨਿਰਲੇਪ ਹੈ ਇਸੇ ਤਰ੍ਹਾਂ ਮਨੁੱਖ ਜੀਵਨ ਦਾ ਮਨੋਰਥ ਵੀ ਸੰਸਾਰ ਵਿਚ ਰਹਿੰਦੇ ਹੋਏ ਸੰਸਾਰ ਦੀਆਂ ਵਾਸ਼ਨਾਵਾਂ ਖ਼ਾਸ ਕਰਕੇ ਲੋਭ, ਮੋਹ ਤੋਂ ਨਿਰਲੇਪ ਰਹਿਣ ਦਾ ਹੈ।



# ਸ੍ਰੀ ਹਰਿਮੰਦਰ ਸਾਹਿਬ ਤੇ ਜੱਸਾ ਸਿੰਘ ਆਹਲੂਵਾਲੀਆ

ਸ੍ਰੀ ਹਰਿਮੰਦਰ ਸਾਹਿਬ ਨੂੰ ਅਫ਼ਗਾਨਾਂ ਨੇ ਤਿੰਨ ਵਾਰ ਆਪਣੇ ਹਮਲਿਆਂ ਵਿਚ ਤਬਾ ਕੀਤਾ। 1757 ਈ:, 1762 ਈ: ਤੇ 1764 ਈ: ਵਿਚ। ਆਖ਼ਿਰ 1765 ਈ: ਵਿਚ ਸਿੱ ਮਿਸਲਾਂ ਨੇ ਇਸ ਨੂੰ ਅੱਜ ਦੀ ਬਨਾਵਟ ਦਿੱਤੀ।

ਅੱਜ ਦੇ ਸਰੂਪ ਨੂੰ ਬਣਾਉਣ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਬਹੁ ਵੱਡਾ ਹਿੱਸਾ ਪਾਇਆ।

1723 ਈ: ਤੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਆਪਣਾ ਬਚਪਨ ਮਾਤ ਸੁੰਦਰੀ ਜੀ ਦੀ ਨਿਗਰਾਨੀ ਵਿਚ ਦਿੱਲੀ ਵਿਚ ਬਿਤਾਇਆ, ਜੋ ਗੁਰੂ ਗੋਬਿੰਦ ਸਿੰਘ ਤੋ ਬਾਅਦ ਉਥੇ ਟਿੱਕ ਗਏ ਸਨ।

ਇਥੇ ਹੀ ਉਹਨਾਂ ਆਪਣੀ ਸਕੂਲੀ ਪੜ੍ਹਾਈ ਕੀਤੀ ਅਤੇ ਫ਼ਾਰਸੀ ਤੇ ਅਰਬੀ ਭਾਸ਼ਾ ਦ ਗਿਆਨ ਪ੍ਰਾਪਤ ਕੀਤਾ। ਉਹਨਾਂ ਆਪਣੀ ਮਾਤਾ ਜੀ ਪਾਸੋਂ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਸਿੱ ਅਤੇ ਮਾਤਾ ਜੀ ਨਾਲ ਕੀਰਤਨ ਕਰਨ ਦਾ ਅਭਿਆਸ ਵੀ ਕਰਦੇ। ਮਾਤਾ ਸੁੰਦਰੀ ਜੀ ਇਹਨ ਦੋਨਾਂ ਮਾਂ ਪੁੱਤਰ ਦੀ ਮਿੱਠੀ ਅਵਾਜ਼ ਵਿਚ ਸ਼ਬਦ ਗਾਇਨ ਤੋਂ ਮੋਹਿਤ ਹੋ ਗਏ। ਜੱਸਾ ਸਿੰ ਦਾ ਦਿੱਲੀ ਰਹਿਣਾ, ਪ੍ਰਮਾਤਮਾ ਵੱਲੋਂ ਇਕ ਮੌਕਾ ਮਿਲਣਾ ਸੀ ਕਿ ਉਹ ਸਿੱਖ ਪੰਥ ਦੀਅ ਮਹਾਨ ਸ਼ਖ਼ਸੀਅਤਾਂ ਨਾਲ ਮਿਲਦੇ ਰਹੇ। ਜਦੋਂ ਉਹਨਾਂ ਦੇ ਮਾਮਾ ਸਰਦਾਰ ਭਾਗ ਸਿੰਘ ਨੇ ਮਾਤਾ ਸੁੰਦਰੀ ਜੀ ਤੋਂ ਸਰਦਾਰ ਜੱਸਾ ਸਿੰਘ ਨੂੰ ਪੰਜਾਬ ਆਪਣੇ ਨਾਲ ਲਿਜਾਣ ਦੀ ਆਗਿਅ ਮੰਗੀ ਤਾਂ ਪਹਿਲਾਂ ਤਾਂ ਮਾਤਾ ਜੀ ਨੇ ਇਨਕਾਰ ਕੀਤਾ ਪਰ ਬਾਅਦ ਵਿਚ ਆਗਿਆ ਦ ਦਿੱਤੀ। ਜਾਣ ਲੱਗਿਆਂ ਮਾਤਾ ਸੁੰਦਰੀ ਜੀ ਨੇ ਜੱਸਾ ਸਿੰਘ ਨੂੰ ਅਸ਼ੀਰਵਾਦ ਦਿੱਤਾ ਅ ਹਥਿਆਰ ਦੇ ਕੇ ਤੋਰਿਆ ਤੇ ਕਿਹਾ ਆਉਣ ਵਾਲਾ ਸਮਾਂ ਹਥਿਆਰਬੰਦ ਹੋਣ ਦਾ ਹੈ। ਮਾਤ ਜੀ ਦੇ ਕਹੇ ਸ਼ਬਦ ਸੱਚ ਹੋਏ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਕਪੂਰਥਲ ਰਿਆਸਤ 'ਤੇ ਰਾਜ ਕੀਤਾ।

1734 ਈ: ਆਪਣੇ ਮਾਮਾ ਸਰਦਾਰ ਭਾਗ ਸਿੰਘ ਦੀ ਮੌਤ ਤੋਂ ਬਾਅਦ ਜੱਸਾ ਸਿੰਘ

13 ਸਾਲ ਦੀ ਉਮਰ ਵਿਚ ਆਹਲੂਵਾਲੀਆ ਮਿਸਲ ਦਾ ਸਰਦਾਰ ਬਣਾ ਦਿੱਤਾ ਗਿਆ, ਕਿਉਂ ਕਿ ਜੱਸਾ ਸਿੰਘ ਬਹੁਤ ਬਹਾਦਰ ਤੇ ਨਿਡਰ ਸਨ। ਉਹਨਾਂ ਦਲ ਖ਼ਾਲਸਾ ਦੇ ਸਰਦਾਰ, ਸਰਦਾਰ ਕਪੂਰ ਸਿੰਘ ਫੈਜ਼ਲਪੁਰੀਆ ਪਾਸੋਂ ਅੰਮ੍ਰਿਤ ਛਕਿਆ।

ਉਹਨਾਂ ਦੀ ਬਹਾਦਰੀ ਤੇ ਉੱਚੇ ਆਚਰਣ ਕਾਰਣ ਉਹਨਾਂ ਨੂੰ ਦਲ ਖ਼ਾਲਸਾ ਦਾ ਕਮਾਂਡਰ ਬਣਾ ਦਿੱਤਾ ਗਿਆ। ਉਹਨਾਂ ਦਲ ਖ਼ਾਲਸਾ ਨੂੰ ਇਕ ਲੜਾਕੂ ਫ਼ੌਜ ਦੀ ਤਰ੍ਹਾਂ ਤਿਆਰ ਕਰ ਦਿੱਤਾ।

1753 ਈ. ਵਿਚ ਨਵਾਬ ਕਪੂਰ ਸਿੰਘ ਦੀ ਮੌਤ ਤੋਂ ਬਾਅਦ ਉਹਨਾਂ ਨੂੰ ਖ਼ਾਲਸਾ ਪੰਥ ਦਾ ਸਰਦਾਰ ਬਣਾ ਦਿੱਤਾ ਗਿਆ। ਜਦੋਂ ਸਿੱਖਾਂ ਨੇ ਉਹਨਾਂ ਦੀ ਅਗਵਾਈ ਹੇਠਾਂ ਲਾਹੌਰ ਜਿੱਤ ਲਿਆ ਤਾਂ ਉਹਨਾਂ ਨੂੰ ਸਿੱਖਾਂ ਦੇ ਬਾਦਸ਼ਾਹ ਅਤੇ ਸੁਲਤਾਨ–ਉਲ–ਕੌਮ ਬਣਾ ਦਿੱਤਾ ਗਿਆ। ਅੱਧੀ ਸਦੀ ਤੱਕ ਉਹਨਾਂ ਸਿੱਖਾਂ ਦੀ ਅਗਵਾਈ ਕੀਤੀ। ਉਹਨਾਂ ਸਿੱਖਾਂ ਨੂੰ ਧਾਰਮਿਕ ਤੇ ਧਰਮ ਨਿਰਪੇਖਤਾ ਸਿਖਾਈ। ਹਰਿਮੰਦਰ ਸਾਹਿਬ ਅੰਮ੍ਰਿਤਸਰ ਸਿੱਖਾਂ ਦਾ ਇਕ ਐਸਾ ਧਾਰਮਿਕ ਕੇਂਦਰ ਸੀ ਜਿਥੋਂ ਉਹਨਾਂ ਨੂੰ ਧਾਰਮਿਕ ਤਾਕਤ ਮਿਲਦੀ ਤੇ ਹੌਂਸਲੇ ਬੁੰਲਦ ਹੋ ਜਾਂਦੇ, ਜੱਸਾ ਸਿੰਘ ਨੂੰ ਹਰਿਮੰਦਰ ਸਾਹਿਬ ਨਾਲ ਇਕ ਅਜੀਬ ਲਗਾਵ ਸੀ। ਸਰਦਾਰ ਜੱਸਾ ਸਿੰਘ ਇਕ ਹਰਮਨ ਪਿਆਰੇ ਨੇਤਾ ਹੋਣ ਕਾਰਣ ਸਰੱਬਤ ਖ਼ਾਲਸਾ ਦੇ ਆਮ ਇਕੱਠ ਵਿਚ ਉਹਨਾਂ ਦਾ ਆਪਣਾ ਮਹੱਤਵਪੂਰਨ ਸਥਾਨ ਹੁੰਦਾ ਸੀ। ਇਹੋ ਜਿਹੀਆਂ ਮੀਟਿੰਗਾਂ ਹਮੇਸ਼ਾਂ ਅਕਾਲ ਤਖ਼ਤ ਤੇ ਹੀ ਹੁੰਦੀਆਂ। ਉਹ ਹਰਿਮੰਦਰ ਸਾਹਿਬ ਮੱਥਾ ਟੇਕਣ ਤੇ ਗੁਰੂ ਦਾ ਅਸ਼ੀਰਵਾਦ ਲੈਣ ਅਕਸਰ ਜਾਂਦੇ ਰਹਿੰਦੇ। ਹਰਿਮੰਦਰ ਸਾਹਿਬ ਦੀ ਸੇਵਾ ਵਿਚ ਉਹ ਕੁਝ ਨਾ ਕੁਝ ਕਰਦੇ ਹੀ ਰਹਿੰਦੇ।

ਵੱਡੇ ਘੱਲੂਘਾਰੇ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਲਾਹੌਰ ਤੋਂ ਅੰਮ੍ਰਿਤਸਰ ਵੱਲ ਆਇਆ ਤੇ ਹਰਿਮੰਦਰ ਸਾਹਿਬ 'ਤੇ ਹਮਲਾ ਕਰ ਦਿੱਤਾ। ਹਰਿਮੰਦਰ ਸਾਹਿਬ ਨੂੰ ਢਾਹ ਕੇ, ਸਰੋਵਰ ਨੂੰ ਮਿੱਟੀ ਨਾਲ ਭਰ ਦਿੱਤਾ ਗਿਆ। ਉਹ ਸਿੱਖਾਂ ਦੇ ਹੌਂਸਲੇ ਖ਼ਤਮ ਕਰ ਦੇਣਾ ਚਾਹੁੰਦਾ ਸੀ। ਉਹ ਸੋਚਦਾ ਸੀ ਸਿੱਖਾਂ ਨੂੰ ਇਸ ਅੰਮ੍ਰਿਤ ਸਰੋਵਰ ਦੇ ਜਲ ਤੋਂ ਹੀ ਤਾਕਤ ਮਿਲਦੀ ਹੈ।

ਅਹਿਮਦ ਸ਼ਾਹ ਨੇ ਕਾਬਲੀ ਮੱਲ, ਜੈਨਖ਼ਾਨ ਤੇ ਸਰਦਾਰ ਯਾਰ ਖ਼ਾਨ ਨੂੰ ਲਾਹੌਰ, ਸਰੰਹਦ ਤੇ ਜਲੰਧਰ ਦਾ ਗਵਰਨਰ ਬਣਾਇਆ ਤੇ ਲਾਹੌਰ ਤੋਂ ਚਾਲੇ ਪਾ ਦਿੱਤੇ।

ਅਹਿਮਦ ਸ਼ਾਹ ਦੇ ਜਾਣ ਤੋਂ ਬਾਅਦ ਸਿੱਖ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਇਕੱਠੇ ਹੋਏ। ਸਭ ਤੋਂ ਪਹਿਲਾਂ ਉਹਨਾਂ ਕਸੂਰ 'ਤੇ ਹਮਲਾ ਕੀਤਾ ਉਥੋਂ ਦੇ

ਪਠਾਣਾਂ ਨੂੰ ਮਾਰਿਆ ਤੇ ਸ਼ਹਿਰ ਨੂੰ ਲੁੱਟ ਲਿਆ।

ਪਹਿਲੀ ਜਿੱਤ ਤੋਂ ਬਾਅਦ ਜੱਸਾ ਸਿੰਘ ਆਹਲੂਵਾਲੀਆ ਨੇ ਜਲੰਧਰ ਦੇ ਗਵਰਨਰ 'ਤੇ ਹਮਲਾ ਕਰ ਕੇ ਉਸ ਨੂੰ ਉਥੋਂ ਕੱਢ ਦਿੱਤਾ ਤੇ ਜਲੰਧਰ ਤੇ ਦੁਆਬੇ ਨੂੰ ਆਪਣੇ ਅਧੀਨ ਕਰ ਲਿਆ। ਫਿਰ ਜੱਸਾ ਸਿੰਘ ਆਹਲੂਵਾਲੀਆ ਦੀ ਹੀ ਕਮਾਂਡ ਹੇਠਾਂ ਸਿੱਖਾਂ ਨੇ ਸਰਹੰਦ ਦੇ ਗਵਰਨਰ ਜੈਨ ਖ਼ਾਨ 'ਤੇ ਹਮਲਾ ਕੀਤਾ। ਉਸ ਨੂੰ ਮਾਰ ਦਿੱਤਾ ਤੇ ਸ਼ਹਿਰ ਨੂੰ ਲੁੱਟਣ ਤੋਂ ਬਾਅਦ ਤਬਾਹ ਕਰ ਦਿੱਤਾ।

ਸਰਹੰਦ ਦੀ ਜਿੱਤ ਤੇ ਲੁੱਟਣ ਤੋਂ ਬਾਅਦ ਸਿੱਖਾਂ ਕੋਲ ਕਾਫ਼ੀ ਧਨ ਆ ਗਿਆ। ਸਰਦਾਰ ਜੱਸਾ ਸਿੰਘ ਆਹਲੂਵਾਲੀਆਂ ਦੇ ਹਿੱਸੇ ਉਸ ਸਮੇਂ 9 ਲੱਖ ਦੀ ਰਕਮ ਆਈ। ਪਰ ਇਹ ਰਕਮ ਉਹ ਆਪ ਨਹੀਂ ਸਨ ਰੱਖਣਾ ਚਾਹੁੰਦੇ। ਇਸ ਲਈ ਅੰਮ੍ਰਿਤਸਰ ਪਹੁੰਚ ਕੇ ਉਹਨਾਂ ਅਕਾਲ ਤਖ਼ਤ 'ਤੇ ਸਰੱਬਤ ਖ਼ਾਲਸਾ ਦੀ ਇਕ ਮੀਟਿੰਗ ਬੁਲਾਈ। ਉਹਨਾਂ ਸਿੱਖਾਂ ਨੂੰ ਕਿਹਾ ਕਿ ਹਰਿਮੰਦਰ ਸਾਹਿਬ ਦੀ ਇਮਾਰਤ ਦਾ ਦੁਬਾਰਾ ਨਿਰਮਾਣ ਕੀਤਾ ਜਾਏ। ਉਹਨਾਂ ਮੀਟਿੰਗ ਤੋਂ ਪਹਿਲਾਂ ਪ੍ਰਮਾਤਮਾ ਦੇ ਨਾਮ ਦੀ ਇਕ ਚਾਦਰ ਵਿਛਾ ਦਿੱਤੀ ਅਤੇ ਸਭ ਤੋਂ ਪਹਿਲਾਂ ਆਪਣਾ ਹਿੱਸਾ 9 ਲੱਖ ਉਸ ਚਾਦਰ 'ਤੇ ਰੱਖ ਦਿੱਤਾ। ਇਸ ਤਰ੍ਹਾਂ 20 ਲੱਖ ਤੋਂ ਉਪਰ ਰਕਮ ਇਕੱਠੀ ਹੋ ਗਈ। ਇਹ ਸਾਰੀ ਰਕਮ ਦੇਸ ਰਾਜ ਬਿਧੀਚੰਦੀਆ, ਸੁਰ ਸਿੰਘ ਵਾਲੇ ਪਾਸ ਜਮ੍ਹਾਂ ਕਰਵਾ ਦਿੱਤੀ ਗਈ ਕਿਉਂਕਿ ਉਹ ਇਮਾਨਦਾਰੀ ਲਈ ਮੰਨੇ ਜਾਂਦੇ ਸਨ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਬਿਕ੍ਰਮੀ 1821 ਦੀ ਵਿਸਾਖੀ ਨੂੰ ਹਰਿਮੰਦਰ ਸਾਹਿਬ ਦੀ ਨਵੀਂ ਇਮਾਰਤ ਦੀ ਨੀਂਹ ਰੱਖੀ। ਦੇਸ ਰਾਜ ਨੇ ਹੋਰ ਮਾਇਆ ਇਕੱਠੀ ਕਰਨ ਵਾਸਤੇ ਗੁਰੂ ਦੀ ਮੋਹਰ ਵੀ ਦਿੱਤੀ। ਇਹ ਕੰਮ 1764 ਈ: ਵਿਚ ਸ਼ੁਰੂ ਹੋਇਆ। ਉਹਨਾਂ ਕੁਝ ਬੁੰਗੇ ਤੇ ਕਟੜੇ ਵੀ ਉਸਾਰੇ। ਕਟੜਾ ਆਹਲੂਵਾਲੀਆ ਅੱਜ ਵੀ ਮਸ਼ਹੂਰ ਹੈ।



# ਸ੍ਰੀ ਹਰਿਮੰਦਰ ਸਾਹਿਬ ਅਤੇ ਮਹਾਰਾਜਾ ਰਣਜੀਤ ਸਿੰਘ

ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਭੰਗੀ ਸਰਦਾਰ ਕੋਲੋਂ ਅੰਮ੍ਰਿਤਸਰ ਸ਼ਹਿਰ ਦਾ ਚਾਰਜ ਲਿਆ ਤਾਂ ਸਭ ਤੋਂ ਪਹਿਲਾਂ ਉਹ ਹਰਿਮੰਦਰ ਸਾਹਿਬ ਮੱਥਾ ਟੇਕਣ ਗਿਆ। ਉਸੇ ਦਿਨ ਉਹਨਾਂ ਹਰਿਮੰਦਰ ਸਾਹਿਬ ਵਿਚ ਸੇਵਾ ਕਰਦੇ ਸਿੱਖਾਂ ਨੂੰ ਜਗੀਰਾਂ ਵੰਡੀਆਂ।

ਉਹਨਾਂ ਹਰਿਮੰਦਰ ਸਾਹਿਬ ਨੂੰ ਸੁੰਦਰ ਬਣਾਉਣ ਵਾਸਤੇ ਬਹੁਤ ਕੁਝ ਕੀਤਾ। ਗਿਆਨੀ ਗਿਆਨ ਸਿੰਘ ਨੇ ਇਸ ਦਾ ਬਿਉਰਾ ਦੇਂਦੇ ਲਿਖਿਆ ਹੈ ਕਿ ਮਹਾਰਾਜਾ ਤੇ ਉਸ ਦੇ ਪਰਿਵਾਰ ਨੇ ਲੱਖਾਂ ਰੁਪਏ ਇਸ ਖ਼ਰਚ ਲਈ ਦਿੱਤੇ ਜੋ ਇਸ ਤਰ੍ਹਾਂ ਹੈ :–

| | |
|---|---|
| ਮਹਾਰਾਜਾ ਰਣਜੀਤ ਸਿੰਘ | 16, 39, 000 |
| ਮਹਾਰਾਜਾ ਖੜਕ ਸਿੰਘ ਤੇ ਮਹਾਰਾਜਾ ਨੌਂ ਨਿਹਾਲ ਸਿੰਘ | 9, 41, 000 |
| ਰਾਣੀਆਂ | 1, 85, 000 |
| ਰਾਜ ਦਰਬਾਰ ਦੇ ਸਰਦਾਰ | 1, 28, 000 |
| ਸੰਗਤ | 1, 63, 000 |

ਹਰਿਮੰਦਰ ਸਾਹਿਬ ਦੇ ਦਰਸ਼ਨੀ ਡਿਉੜੀ ਦੇ ਉਪਰ ਗੁਰਮੁੱਖੀ ਵਿਚ ਲਿਖੇ ਅਨੁਸਾਰ ਇਹ ਕੰਮ 1830 ਈ: ਵਿਚ ਪੂਰਾ ਹੋਇਆ। ਇਸ ਲਿਖਤ ਅਨੁਸਾਰ :–

"ਗੁਰੂ ਦੀ ਕ੍ਰਿਪਾ ਨਾਲ, ਗੁਰੂ ਦੇ ਪਿਆਰੇ ਤੇ ਸੇਵਾਦਾਰ ਮਹਾਰਾਜਾ ਰਣਜੀਤ ਸਿੰਘ ਨੇ ਇਹ ਸੇਵਾ 1887 ਬ੍ਰਿਕਮੀ (1830) ਈ:) ਵਿਚ ਪੂਰੀ ਕਰਵਾਈ।"

ਮਹਾਰਾਜੇ ਨੂੰ ਉਸ ਦੀ ਪਰਜਾ ਕੋਈ ਕੀਮਤੀ ਤੋਹਫਾ ਦਿੰਦੀ ਤਾਂ ਉਹ ਹਰਿਮੰਦਰ ਸਾਹਿਬ ਗੁਰੂ ਨੂੰ ਭੇਟ ਕਰ ਦਿੰਦਾ।

ਇਕ ਵਾਰ ਹੈਦਰਾਬਾਦ ਦੇ ਨਿਜ਼ਾਮ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਇਕ ਬੇਨਤੀ ਭੇਜੀ ਕਿ ਉਸ ਦੀਆਂ ਰਾਣੀਆਂ ਦੀ ਰੱਖਿਆ ਵਾਸਤੇ ਕੁਝ ਸਿੱਖ ਭੇਜੇ ਜਾਣ। ਮਹਾਰਾਜਾ ਨੇ

ਉਸੇ ਵੇਲੇ 1200 ਸਿੱਖਾਂ ਦਾ ਜਥਾ ਭੇਜ ਦਿੱਤਾ। ਨਿਜ਼ਾਮ ਇਤਨਾ ਖ਼ੁਸ਼ ਹੋਇਆ ਕਿ ਉਸ ਨੇ ਮਹਾਰਾਜਾ ਨੂੰ ਇਕ ਬਹੁਤ ਸੁੰਦਰ ਛੱਤਰ ਭੇਂਟ ਕੀਤਾ। ਮਹਾਰਾਜਾ ਨੇ ਇਹ ਛੱਤਰ ਆਪਣੇ ਸ਼ਾਹੀ ਬਾਗ਼ ਵਿਚ ਲਗਵਾਇਆ ਜਿਥੇ ਉਹ ਦਰਬਾਰ ਸਜਾਉਂਦਾ ਸੀ। ਪਰ ਉਹ ਛੱਤਰ ਦੀ ਸੁੰਦਰਤਾ ਦੇਖ ਕੇ ਦੰਗ ਰਹਿ ਗਿਆ। ਉਹ ਇਕ ਦਮ ਆਪਣੀ ਕੁਰਸੀ ਤੋਂ ਉਠਿਆ ਤੇ ਛੱਤਰ ਤੋਂ ਬਾਹਰ ਆ ਗਿਆ। ਬਾਕੀ ਸਰਦਾਰ ਵੀ ਮਹਾਰਾਜਾ ਦੇ ਨਾਲ ਤੁਰ ਪਏ। ਪਰ ਉਹਨਾਂ ਨੂੰ ਮਹਾਰਾਜੇ ਦੀ ਇਸ ਹਰਕਤ ਦੀ ਸਮਝ ਨਹੀਂ ਆਈ। ਇਕ ਸਰਦਾਰ ਨੇ ਹਿੰਮਤ ਕਰ ਕੇ ਮਹਾਰਾਜੇ ਨੂੰ ਪੁੱਛ ਹੀ ਲਿਆ। ਮਹਾਰਾਜੇ ਨੇ ਕਿਹਾ, "ਇਹ ਛੱਤਰ ਬਹੁਤ ਸੁੰਦਰ ਤੇ ਕੀਮਤੀ ਹੈ। ਮੈਂ ਇਸ ਦੇ ਲਾਇਕ ਨਹੀਂ। ਇਹ ਗੁਰੂ ਰਾਮਦਾਸ ਜੀ ਦੇ ਦਰਬਾਰ ਦੀ ਸ਼ੋਭਾ ਵਧਾਏਗਾ।" ਉਹ ਆਪ ਅੰਮ੍ਰਿਤਸਰ ਹਰਿਮੰਦਰ ਸਾਹਿਬ ਗਿਆ ਅਤੇ ਇਹ ਛੱਤਰ ਭੇਂਟ ਕੀਤਾ।

ਮਹਾਰਾਜਾ ਹਰਿਮੰਦਰ ਸਾਹਿਬ ਆਮ ਜਾਂਦਾ ਰਹਿੰਦਾ ਤੇ ਹਮੇਸ਼ਾਂ ਕੋਈ ਨਾ ਕੋਈ ਕੀਮਤੀ ਤੋਹਫਾ ਭੇਂਟ ਕਰਦਾ ਰਹਿੰਦਾ। ਮਹਾਰਾਜਾ ਨੇ ਹਰਿਮੰਦਰ ਸਾਹਿਬ ਕੀ ਕੀ ਭੇਂਟ ਕੀਤਾ, ਸੋਹਣ ਲਾਲ ਸੂਰੀ ਨੇ ਆਪਣੀ ਪੁਸਤਕ ਉਮਦਾਤ–ਉਤ–ਤਵਾਰੀਖ਼ ਵਿਚ ਲਿਖਿਆ ਹੈ ਜਿਸ ਨੂੰ ਰੋਜ਼ਨਾਮਚਾ ਵੀ ਕਹਿੰਦੇ ਹਨ

ਮਹਾਰਾਜਾ ਦੀਆਂ ਕੁਝ ਹਰਿਮੰਦਰ ਸਾਹਿਬ ਦੀਆਂ ਯਾਤਰਾਵਾਂ ਦਾ ਬਿਉਰਾ ਇਸ ਤਰ੍ਹਾਂ ਹੈ:-

1. 12 ਅਗਸਤ 1834 ਮਹਾਰਾਜੇ ਨੇ 125 ਸੋਨੇ ਦੀਆਂ ਅਸਰਫੀਆਂ ਤੇ ਸੁੱਚੇ ਮੋਤੀਆਂ ਦੀ ਮਾਲਾ ਹਰਿਮੰਦਰ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਤੇ ਚੜ੍ਹਾਈ ਤੇ ਅਰਦਾਸ ਕੀਤੀ।
2. 15 ਸਤੰਬਰ, 1834 ਮਹਾਰਾਜੇ ਨੇ ਆਪਣੀ ਬੀਮਾਰੀ ਤੋਂ ਠੀਕ ਹੋਣ ਪਿਛੋਂ ਸ਼ੁਕਰਾਨੇ ਦੀ ਅਰਦਾਸ ਕੀਤੀ ਤੇ ਇਕ ਹਾਥੀ, ਕਈ ਘੋੜੇ ਤੇ ਗਊਆਂ ਮੱਝਾਂ ਦਾਨ ਦਿੱਤੀਆਂ
3. 10 ਫਰਵਰੀ 1835 ਮਹਾਰਾਜੇ ਨੇ ਹਰਿਮੰਦਰ ਸਾਹਿਬ ਜਾ ਕੇ ਆਪਣੀ ਤੰਦਰੁਸਤੀ ਦੀ ਅਰਦਾਸ ਕੀਤੀ ਤੇ ਗ਼ਰੀਬਾਂ ਨੂੰ ਕੱਪੜੇ ਤੇ ਧਨ ਦਾਨ ਵਿਚ ਦਿੱਤਾ।
4. 31 ਜੁਲਾਈ 1835 ਮਹਾਰਾਜੇ ਨੇ ਹਰਿਮੰਦਰ ਸਾਹਿਬ ਵਿਚ ਅਰਦਾਸ ਕੀਤੀ ਤੇ 1100 ਰੁਪਏ ਚੜ੍ਹਾਏ।
5. 15 ਸਤੰਬਰ 1835 ਮਹਾਰਾਜੇ ਨੇ ਘੋੜੇ, ਗਊਆਂ, ਸੋਨੇ ਦੀਆਂ ਗਾਗਰਾਂ, ਕੱਪੜੇ ਤੇ ਹੋਰ ਜ਼ਰੂਰਤ ਦਾ ਸਮਾਨ ਗ਼ਰੀਬਾਂ ਵਿਚ ਵੰਡਿਆ ਤੇ 11, 000 ਰੁਪਇਆ ਭਾਈ ਗੁਰਮੁਖ ਸਿੰਘ ਨੂੰ ਹਰਿਮੰਦਰ ਸਾਹਿਬ ਦੀ ਪ੍ਰਕਰਮਾਂ ਵਿਚ ਸੰਗਮਰਮਰ ਲਗਵਾਉਣ ਲਈ ਦਿੱਤਾ।
6. 2 ਸਤੰਬਰ 1837 ਮਹਾਰਾਜਾ ਨੇ 250 ਰੁਪਏ ਹਰਿਮੰਦਰ ਸਾਹਿਬ ਅਰਦਾਸ ਕੀਤੀ।

7. 11 ਜਨਵਰੀ 1838 ਮਹਾਰਾਜਾ ਨੇ ਹਰਿਮੰਦਰ ਸਾਹਿਬ ਜਾ ਕੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣਿਆ। 11 ਸੋਨੇ ਦੀਆਂ ਗਾਗਰਾਂ ਅਰਦਾਸ ਕਰਵਾਈਆਂ। ਗ਼ਰੀਬਾਂ ਨੂੰ 31 ਜੋੜੇ ਕੱਪੜੇ ਵੀ ਦਿੱਤੇ। ਭਾਈ ਗੁਰਮੁੱਖ ਸਿੰਘ ਨੂੰ ਇਹ ਸਲਾਹ ਦਿੱਤੀ ਕਿ ਇਹ 11 ਸੋਨੇ ਦੀਆਂ ਗਾਗਰਾਂ ਹਰਿਮੰਦਰ ਸਾਹਿਬ 'ਤੇ ਸੋਨੇ ਦਾ ਪੱਤਰਾ ਚੜ੍ਹਾਉਣ ਵਿਚ ਵਰਤਣ।

8. 22 ਅਪ੍ਰੈਲ 1838 ਮਹਾਰਾਜਾ ਤੇ ਮੈਕਸਨ ਦੋਨੋਂ ਹਰਿਮੰਦਰ ਸਾਹਿਬ ਗਏ। ਮਹਾਰਾਜੇ ਨੇ 125 ਰੁਪਏ ਅਰਦਾਸ ਚੜ੍ਹਾਈ। ਇਤਨੇ ਹੀ ਰੁਪਏ ਮੈਕਸਨ ਨੇ ਚੜ੍ਹਾਏ। ਫਿਰ ਮਹਾਰਾਜੇ ਨੇ ਸੋਨੇ ਦੇ ਪੱਤਰੇ ਚੜ੍ਹਾਉਣ ਦੀ ਸੇਵਾ ਦਾ ਮੁਆਇਨਾ ਕੀਤਾ। ਕਾਰੀਗਰਾਂ ਦੇ ਕੰਮ ਦੀ ਤਾਰੀਫ਼ ਵੀ ਕੀਤੀ।

ਰੋਜ਼ਨਾਮਚਾ ਦਾ ਹਵਾਲਾ ਦੱਸਦਾ ਹੈ ਕਿ ਮਹਾਰਾਜਾ ਹਰਿਮੰਦਰ ਸਾਹਿਬ ਦਾ ਕਿਤਨਾ ਸ਼ਰਧਾਲੂ ਸੀ। ਮੁਸਲਮਾਨ ਹੁਕਮਰਾਨ ਬਹੁਤ ਸੁੰਦਰ ਮਕਬਰੇ ਤੇ ਮਜਾਰ ਬਣਵਾਉਂਦੇ ਸਨ। ਲਾਹੌਰ ਵਿਚ ਜਹਾਂਗੀਰ ਦਾ ਮਕਬਰਾ, ਤਾਜਮਹੱਲ ਆਗਰੇ ਵਿਚ ਕੁਝ ਉਦਾਹਰਣਾਂ ਹਨ। ਪਰ ਮਹਾਰਾਜਾ ਰਣਜੀਤ ਸਿੰਘ ਨੇ ਕੋਈ ਸਮਾਧੀ ਜਾਂ ਸੁੰਦਰ ਮਹਿਲ ਨਹੀਂ ਬਣਵਾਇਆ। ਉਹਨੇ ਹਰਿਮੰਦਰ ਸਾਹਿਬ ਦੀ ਸਜਾਵਟ 'ਤੇ ਹਜ਼ਾਰਾਂ ਲੱਖਾਂ ਰੁਪਏ ਖ਼ਰਚ ਕਰ ਦਿੱਤੇ। ਉਸ ਨੇ ਹਰਿਮੰਦਰ ਸਾਹਿਬ ਦੇ ਕੋਲ ਹੋਰ ਗੁਰਦੁਆਰਿਆਂ ਦੀ ਵੀ ਸੇਵਾ ਕਰਵਾਈ। ਅਕਾਲ ਬੁੰਗੇ ਦੀਆਂ ਉਪਰਲੀਆਂ ਚਾਰ ਮੰਜ਼ਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਉਣ ਦਾ ਹੁਕਮ ਦਿੱਤਾ। ਇਸ ਦਾ ਸਾਰਾ ਖ਼ਰਚਾ ਸਰਦਾਰ ਹਰੀ ਸਿੰਘ ਨਲੂਆ ਨੇ ਕੀਤਾ।

ਉਸ ਸਮੇਂ ਬਾਬਾ ਅਟੱਲ ਰਾਏ ਗੁਰਦਆਰੇ ਦੀ ਇਮਾਰਤ ਸਿਰਫ਼ ਤਿੰਨ ਮੰਜ਼ਿਲਾ ਸੀ। ਮਹਾਰਾਜਾ ਰਣਜੀਤ ਸਿਘ ਨੇ ਇਸ ਇਮਾਰਤ ਨੂੰ ਨੌਂ ਮੰਜ਼ਿਲਾਂ ਕਰਵਾਇਆ। ਇਸ ਦਾ ਗੁੰਬਦ ਵੀ ਸੋਨੇ ਦੇ ਪੱਤਰੇ ਨਾਲ ਸਜਾਇਆ ਗਿਆ।

ਮਹਾਰਾਜਾ ਰਣਜੀਤ ਸਿੰਘ ਨੇ ਕਈ ਦੂਸਰੇ ਦੇਸ਼ਾਂ ਦੀਆਂ ਹਸਤੀਆਂ ਨੂੰ ਹਰਿਮੰਦਰ ਸਾਹਿਬ ਆਉਣ ਦਾ ਸੱਦਾ ਦਿੱਤਾ। ਲਾਡ ਆਕਲੈਂਡ ਜਿਹੜਾ ਭਾਰਤ ਦਾ ਗਵਰਨਰ ਜਨਰਲ ਬਣ ਕੇ ਆਇਆ ਸੀ ਆਪਣੀ ਭੈਣ ਏਮਲੀ ਨਾਲ 1838 ਦਸੰਬਰ ਵਿਚ ਹਰਿਮੰਦਰ ਸਾਹਿਬ ਆਇਆ। ਏਮਲੀ ਇਕ ਚੰਗੀ ਚਿੱਤਰਕਾਰ ਵੀ ਸੀ। ਉਸਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਰਬਾਰ ਦਾ ਚਿੱਤਰ ਬਣਾਇਆ। ਉਸ ਨੇ ਆਪਣੀ ਇਸ ਯਾਤਰਾ ਦਾ ਜ਼ਿਕਰ ਆਪਣੀ ਕਿਤਾਬ 'Up the country' ਵਿਚ ਕੀਤਾ।

ਅਪਰੇਸ਼ਨ ਬਲਿਊ ਸਟਾਰ ਤੋਂ ਬਾਅਦ ਇਕ ਵਾਰ ਫਿਰ ਸਿੱਖ ਪੰਥ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਮੁਰਮੰਤ ਕਰਨ ਦਾ ਫੈਸਲਾ ਕੀਤਾ, ਜਿਸ ਵਿਚ ਸੋਨੇ ਦੀ ਪਰਤ ਦਾ ਕੰਮ ਦੁਬਾਰਾ

ਕਰਨ ਦੀ ਸੇਵਾ ਗੁਰੂ ਨਾਨਕ ਨਿਸ਼ਕਾਮ ਸੇਵਕ ਜੱਥਾ, ਗੁਰਦੁਆਰਾ ਸੋਹੋ ਰੋਡ, ਬਿਰਮਿੰਘਮ ਯੂ. ਕੇ ਵਾਲਿਆਂ ਨੇ ਕੀਤੀ। ਇਹ 3 ਫਰਵਰੀ, 1995 ਨੂੰ ਭਾਈ ਸਾਹਿਬ ਭਾਈ ਨੌਰੰਗ ਸਿੰਘ ਜੀ ਨੇ ਸ਼ੁਰੂ ਕੀਤੀ। ਪਰ ਭਾਈ ਨੌਰੰਗ ਸਿੰਘ ਇਸ ਕੰਮ ਨੂੰ ਪੂਰਾ ਕਰਨ ਤੋਂ ਪਹਿਲਾਂ ਹੀ ਚੜ੍ਹਾਈ ਕਰ ਗਏ। ਉਹਨਾਂ ਦੀ ਮੌਤ ਤੋਂ ਬਾਅਦ ਇਹ ਸੇਵਾ ਭਾਈ ਮਹਿੰਦਰ ਸਿੰਘ ਨੇ ਆਪਣੀ ਦੇਖ ਰੇਖ ਵਿਚ ਲੈ ਲਈ। 1999 ਵਿਚ ਹਰਿਮੰਦਰ ਸਾਹਿਬ ਦੀ ਸੋਨੇ ਦੀ ਪਰਤ ਚੜ੍ਹਾਉਣ ਦੀ ਸੇਵਾ ਸਮਾਪਤ ਹੋਈ।

ਪਹਿਲਾਂ ਇਹ ਅੰਦਾਜ਼ਾ ਲਗਾਇਆ ਗਿਆ ਸੀ। ਕਿ 500 ਕਿਲੋਗ੍ਰਾਮ ਸੋਨਾ, ਨਵੀਂ ਪਲੇਟਿੰਗ ਵਾਸਤੇ ਕਾਫ਼ੀ ਹੋਵੇਗਾ ਪਰ ਇਹ ਅੰਦਾਜੇ ਤੋਂ ਬਹੁਤ ਘੱਟ ਸੀ। ਅਸਲ ਵਿਚ 1600 ਕਿਲੋਗ੍ਰਾਮ ਤੋਂ ਵੀ ਜ਼ਿਆਦਾ ਸੋਨਾ ਲੱਗਾ। 150 ਦੇ ਕਰੀਬ ਕਾਰੀਗਰਾਂ ਨੇ ਇਹ ਸੇਵਾ ਕੀਤੀ। ਮਾਹਿਰਾਂ ਨੇ ਇਹ ਪਤਾ ਲਗਾਇਆ ਕਿ ਪਹਿਲਾਂ ਤਾਂਬੇ ਦੇ ਉਪਰ 12 ਪਰਤਾਂ ਸੋਨੇ ਦੀਆਂ ਚੜ੍ਹੀਆਂ ਹੋਈਆਂ ਸਨ। ਪਰ ਹੁਣ ਇਹ ਵਧਾ ਕੇ 20-24 ਸੋਨੇ ਦੀਆਂ ਪਰਤਾਂ ਕਰ ਦਿੱਤੀਆਂ ਗਈਆਂ। ਇਹ ਵੀ ਕਿਹਾ ਗਿਆ ਕਿ ਹੁਣ ਜੋ ਸੋਨੇ ਦੀਆਂ ਪਰਤਾਂ ਚੜ੍ਹਾਈਆਂ ਗਈਆਂ ਹਨ ਇਹਨਾਂ ਦੀ ਉਮਰ 500 ਸਾਲ ਤੱਕ ਹੈ। ਜਾਂ ਕਹਿ ਲਵੋ 500 ਸਾਲ ਤੱਕ ਇਹ ਖ਼ਰਾਬ ਨਹੀਂ ਹੋਵੇਗਾ।



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਪ੍ਰਿਥੀਚੰਦ ਦੇ ਪੁੱਤਰ ਮਿਹਰਬਾਨ ਨੇ ਇਕ ਗ੍ਰੰਥ ਤਿਆਰ ਕੀਤਾ ਜਿਸ ਵਿਚ ਪਹਿਲੇ ਚਾਰ ਗੁਰੂਆਂ ਦੇ ਸ਼ਬਦ, ਪੀਰਾਂ ਫ਼ਕੀਰਾਂ ਦੀ ਕਾਵਿ ਰਚਨਾ ਦਰਜ਼ ਕੀਤੀ। ਉਸ ਨੇ ਗੁਰੂਆਂ ਦੀ ਬਾਣੀ ਵਿਚ ਆਪਣੀ ਲਿਖਤ ਨੂੰ ਇਸ ਤਰ੍ਹਾਂ ਰਲਾ ਮਿਲਾ ਦਿੱਤਾ ਕਿ ਅਸਲੀ ਤੇ ਨਕਲੀ ਦਾ ਭੇਦ ਕਰਨਾ ਮੁਸ਼ਕਿਲ ਹੋ ਗਿਆ।

ਜਦੋਂ ਗੁਰੂ ਅਰਜਨ ਦੇਵ ਜੀ ਨੇ ਇਸ ਬਾਰੇ ਸੁਣਿਆ ਤਾਂ ਜਲਦੀ ਹੀ ਇਸ ਭੁਲੇਖੇ ਨੂੰ ਖ਼ਤਮ ਕਰਨ ਦਾ ਸੋਚਿਆ। ਉਹਨਾਂ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਤੇ ਹੋਰ ਸਿੱਖ ਪਤਵੰਤਿਆਂ ਦੀ ਇਕ ਮੀਟਿੰਗ ਬੁਲਾਈ। ਇਸ ਮੀਟਿੰਗ ਵਿਚ ਇਹ ਫੈਸਲਾ ਲਿਆ ਗਿਆ ਕਿ ਸਿੱਖ ਗੁਰੂ, ਭਗਤਾਂ ਤੇ ਭੱਟਾਂ ਦੀ ਬਾਣੀ ਇਕੱਠੀ ਕਰ ਕੇ ਇਕ ਗ੍ਰੰਥ ਦਾ ਰੂਪ ਦਿੱਤਾ ਜਾਵੇ। ਇਸ ਕੰਮ ਨੂੰ ਪੂਰਾ ਕਰਨ ਲਈ ਉਹ ਆਪ ਰਾਮਸਰ ਸਰੋਵਰ ਦੇ ਕੰਢੇ ਆ ਬੈਠੇ। ਭਾਈ ਗੁਰਦਾਸ ਜੀ ਨੇ ਲਿਖਣ ਦੀ ਸੇਵਾ ਨਿਭਾਈ।

ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਗੁਰਗੱਦੀ ਦੇਣ ਲਗਿਆਂ ਗੁਰੂ ਅੰਗਦ ਦੇਵ ਜੀ ਨੂੰ ਲਿਖਤ ਰੂਪ ਵਿਚ ਦੇ ਦਿੱਤੀ। ਜਿਸ ਨੂੰ ਪੋਥੀ ਕਿਹਾ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਨੇ ਜਿਹਨਾਂ ਭਗਤਾਂ ਨਾਲ ਮੁਲਾਕਾਤ ਕੀਤੀ ਜਾਂ ਆਪਣੀਆਂ ਫੇਰੀਆਂ ਦੇ ਸਮੇਂ ਉਹਨਾਂ ਦੀ ਬਾਣੀ ਇਕੱਤਰ ਕਰ ਲਈ ਅਤੇ ਆਪਣੇ ਵਿਚਾਰ ਵੀ ਉਹਨਾਂ ਦੀ ਬਾਣੀ ਨਾਲ ਲਿਖ ਦਿੱਤੇ ਸਨ। ਗੁਰੂ ਅੰਗਦ ਦੇਵ ਜੀ ਨੇ ਵੀ ਆਪਣੀ ਬਾਣੀ ਇਸ ਪੋਥੀ ਵਿਚ ਦਰਜ ਕਰ ਦਿੱਤੀ। ਦੂਸਰੇ ਗੁਰੂ ਸਾਹਿਬ ਨੇ ਉਸੇ ਤਰ੍ਹਾਂ ਗੁਰਗੱਦੀ ਦੇਣ ਸਮੇਂ ਤੀਸਰੇ ਗੁਰੂ, ਗੁਰੂ ਅਮਰਦਾਸ ਜੀ ਨੂੰ ਇਹ ਪੋਥੀ ਸੌਂਪ ਦਿੱਤੀ। ਗੁਰੂ ਅਮਰਦਾਸ ਜੀ ਨੇ ਵੀ ਆਪਣੇ ਸ਼ਬਦ ਤੇ ਕੁਝ ਲੰਬੀਆਂ ਬਾਣੀਆਂ ਜਿਵੇਂ ਅਨੰਦ ਸਾਹਿਬ ਇਸ ਪੋਥੀ ਵਿਚ ਦਰਜ ਕਰ ਦਿੱਤੀਆਂ ਤੇ ਗੁਰੂ ਰਾਮਦਾਸ ਜੀ ਨੂੰ ਸੌਂਪ ਦਿੱਤੀ, ਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਇਸ ਵਿਚ ਦਰਜ ਕਰਕੇ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਦਿੱਤੀ। ਸੋ ਇਸ ਤਰ੍ਹਾਂ ਗੁਰੂ ਅਤੇ ਭਗਤਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਕੋਲ ਸੁਰੱਖਿਅਤ ਪਈ ਸੀ। ਬਾਬਾ ਮੋਹਨ ਜੀ ਜੋ ਗੁਰੂ ਅਮਰਦਾਸ ਜੀ ਦੇ ਪੁੱਤਰ ਸਨ ਉਹਨਾਂ ਨੂੰ ਗੁਰੂ ਸਾਹਿਬ ਦੀ ਬਾਣੀ ਇਕੱਤਰ ਕਰਨ ਦਾ ਬਹੁਤ ਸ਼ੌਕ ਸੀ। ਉਹਨਾਂ ਆਪਣੇ

ਗਾਇਨ ਲਈ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦੇ ਕਾਫ਼ੀ ਸ਼ਬਦ ਇਕੱਤਰ ਕਰ ਰੱਖੇ ਸਨ। ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਵੀ ਆਪਣੀ ਸਹਾਇਤਾ ਲਈ ਮੰਗਵਾ ਲਾਏ।

ਹੁਣ ਸਭ ਤੋਂ ਵੱਡਾ ਕੰਮ ਗੁਰੂ ਜੀ ਨੇ ਇਹ ਕੀਤਾ ਕਿ ਇਸ ਸਾਰੀ ਬਾਣੀ ਨੂੰ ਨਿਯਮਬੰਦ ਕੀਤਾ। ਗੁਰੂ ਜੀ ਨੇ ਹੋਰ ਵੀ ਸੰਤਾਂ ਦੀ ਬਾਣੀ ਇਕੱਤਰ ਕੀਤੀ, ਜਿਨ੍ਹਾਂ ਦੀ ਲਿਖਤ ਸਿੱਖ ਫਲਾਸਫੀ ਨਾਲ ਮੇਲ ਖਾਂਦੀ ਸੀ। ਸਾਰੇ ਸ਼ਬਦ ਰਾਗਾਂ ਅਨੁਸਾਰ ਤਰਤੀਬ ਵਿਚ ਰੱਖੇ ਗਏ। ਸੰਤਾਂ ਭਗਤਾਂ ਦੀ ਬਾਣੀ ਨੂੰ ਗੁਰੂ ਸਾਹਿਬ ਦੀ ਬਾਣੀ ਤੋਂ ਬਾਅਦ ਤਰਤੀਬ ਦਿੱਤੀ ਗਈ। ਪਹਿਲੇ ਆਦਿ ਗ੍ਰੰਥ ਵਿਚ ਪੰਜ ਗੁਰੂਆਂ ਦੀ ਬਾਣੀ ਹੈ। ਇਸ ਤੋਂ ਇਲਾਵਾ ਦੇਸ਼ ਦੇ ਕੋਣੇ ਕੋਣੇ ਤੋਂ ਇਕੱਤਰ ਕੀਤੀ 15 ਭਗਤਾਂ ਦੀ ਬਾਣੀ ਹੈ। ਗੁਰੂ ਘਰ ਦੇ 4 ਅਨਿੰਨ ਸਿੱਖ, ਸੱਤਾ, ਬਲਵੰਡ, ਮਰਦਾਨਾ ਬਾਬਾ ਸੁੰਦਰ ਜੀ ਅਤੇ 11 ਭੱਟਾਂ ਦੀ ਬਾਣੀ ਵੀ ਦਰਜ ਕੀਤੀ ਗਈ। ਸਾਰੀ ਬਾਣੀ 30 ਰਾਗਾਂ ਵਿਚ 974 ਅੰਕਾਂ ਵਿਚ ਲਿਖੀ ਗਈ।

ਪਹਿਲਾ ਪਵਿੱਤਰ ਆਦਿ ਗ੍ਰੰਥ ਭਾਈ ਗੁਰਦਾਸ ਜੀ ਨੇ ਲਿਖ ਕੇ ਸੰਪੂਰਨ ਕੀਤਾ। ਗੁਰੂ ਸਾਹਿਬ ਨੇ ਭਾਈ ਗੁਰਦਾਸ ਜੀ ਨੂੰ ਆਪਣੀ ਬਾਣੀ ਵੀ ਇਸ ਗ੍ਰੰਥ ਵਿਚ ਲਿਖਣ ਲਈ ਕਿਹਾ। ਪਰ ਭਾਈ ਗੁਰਦਾਸ ਜੀ ਨੇ ਕਿਹਾ", "ਮੈਂ ਆਪਣੀ ਲਿਖਤ ਗੁਰੂ ਸਾਹਿਬਾਨ ਦੇ ਬਰਾਬਰ ਨਹੀਂ ਲਿਖ ਸਕਦਾ।"

ਪਵਿੱਤਰ ਗ੍ਰੰਥ ਤਿੰਨ ਸਾਲਾਂ ਵਿਚ ਪੂਰਨ ਹੋਇਆ ਇਹ ਮਹਾਨ ਕਾਰਜ 1604 ਈ. ਵਿਚ ਸੰਪੂਰਨ ਹੋਇਆ। ਭਾਈ ਬੰਨੋ ਜੀ ਨੂੰ ਲਾਹੌਰ ਇਸ 'ਤੇ ਜਿਲਦ ਚੜ੍ਹਾਉਣ ਲਈ ਭੇਜਿਆ ਗਿਆ। ਪੰਜ ਸਿੱਖ ਵੀ ਨਾਲ ਭੇਜੇ ਗਏ। ਜਦ ਤੱਕ ਜਿਲਦ ਦਾ ਕੰਮ ਹੋ ਰਿਹਾ ਸੀ। ਬੰਨੋ ਨੇ ਇਸ ਗ੍ਰੰਥ ਦਾ ਇਕ ਉਤਾਰਾ ਕਰਵਾ ਲਿਆ। ਪਰ ਗੁਰੂ ਸਾਹਿਬ ਨੇ ਇਸ ਉਤਾਰਾ ਕਰਵਾਏ ਗ੍ਰੰਥ ਸਾਹਿਬ ਨੂੰ ਮਹਾਨਤਾ ਨਹੀਂ ਦਿੱਤੀ ਅਤੇ ਉਸ ਗ੍ਰੰਥ ਨੂੰ 'ਖਾਰੇ ਵਾਲੀ ਬੀੜ' ਕਿਹਾ। ਜਦੋਂ ਭਾਈ ਬੰਨੋ ਗੁਰੂ ਗ੍ਰੰਥ ਸਾਹਿਬ ਅੰਮ੍ਰਿਤਸਰ ਲਿਆ ਰਹੇ ਸਨ ਤਾਂ ਗੁਰੂ ਜੀ ਨੇ ਸੁਨੇਹੇ ਭੇਜੇ ਇਸ ਪਵਿੱਤਰ ਗ੍ਰੰਥ ਦਾ ਪ੍ਰਕਾਸ਼ ਭਾਦਰੋਂ ਸੁਦੀ ਏਕਮ ਸੰਮਤ 1661 ਬਿਕ੍ਰਮੀ ਨੂੰ ਹਰਿਮੰਦਰ ਸਾਹਿਬ ਹੋਏਗਾ। ਇਸ ਦਿਨ ਦੂਰੋਂ ਨੇੜਿਉਂ ਸੰਗਤ ਰਾਮਸਰ ਪਹੁੰਚਣ ਲੱਗੀ। ਗੁਰੂ ਗ੍ਰੰਥ ਸਾਹਿਬ ਨੂੰ ਰੇਸ਼ਮੀਂ ਕੱਪੜੇ ਵਿਚ ਲਪੇਟਿਆ ਗਿਆ ਤੇ ਬਾਬਾ ਬੁੱਢਾ ਜੀ ਨੇ ਪਵਿੱਤਰ ਗ੍ਰੰਥ ਨੂੰ ਆਪਣੇ ਸੀਸ ਤੇ ਚੁੱਕਿਆ ਅਤੇ ਬੜੇ ਹੀ ਸਤਿਕਾਰ ਨਾਲ ਹਰਿਮੰਦਰ ਸਾਹਿਬ ਚੱਲ ਪਏ। ਸਿੱਖ ਸੰਗਤਾਂ ਕੀਰਤਨ ਕਰਦੀਆਂ ਪਿੱਛੇ ਪਿੱਛੇ ਚੱਲ ਪਈਆਂ। ਗੁਰੂ ਸਾਹਿਬ ਨੇ ਕਿਹਾ, "ਇਹ ਗ੍ਰੰਥ ਇਕ ਐਸਾ ਜਹਾਜ਼ ਬਣਾਇਆ ਹੈ ਜੋ ਸੰਸਾਰ ਸਮੁੰਦਰ ਤੋਂ ਪਾਰ ਲੰਘਾਏਗਾ। ਜੋ ਮਨੁੱਖ

ਇਸ ਨੂੰ ਪੜ੍ਹੇ, ਸੁਣੇ ਤੇ ਸਮਝੇਗਾ ਉਸ ਨੂੰ ਮੁਕਤੀ ਪ੍ਰਾਪਤ ਹੋਏਗੀ।"

ਬਾਬਾ ਬੁੱਢਾ ਜੀ ਪਹਿਲੇ ਗ੍ਰੰਥੀ ਥਾਪੇ ਗਏ। ਹਰਿਮੰਦਰ ਸਾਹਿਬ ਵਿਚ ਪਵਿੱਤਰ ਗ੍ਰੰਥ ਨੂੰ ਸੁੰਦਰ ਸਿੰਘਾਸਨ ਤੇ ਬਿਰਾਜਮਾਨ ਕੀਤਾ ਗਿਆ। ਇਸ ਦਾ ਪ੍ਰਕਾਸ਼ ਕੀਤਾ ਗਿਆ ਤੇ ਫਿਰ ਬਾਬਾ ਬੁੱਢਾ ਜੀ ਨੂੰ ਹੁਕਮਨਾਮਾ ਲੈਣ ਵਾਸਤੇ ਕਿਹਾ ਗਿਆ। ਉਹ ਇਕ ਇਤਿਹਾਸਕ ਦਿਨ ਸੀ ਜਦੋਂ ਗੁਰੂ ਗ੍ਰੰਥ ਸਾਹਿਬ ਵਿਚੋਂ ਪਹਿਲਾ ਸ਼ਬਦ ਹੁਕਮਨਾਮੇ ਦੇ ਤੌਰ ਤੇ ਪੜ੍ਹਿਆ ਗਿਆ। ਸੰਗਤ ਇਹ ਪਹਿਲਾ ਮੁਖਵਾਕ ਸੁਣਨ ਵਾਸਤੇ ਉਤਾਵਲੀ ਸੀ। ਸੰਗਤ ਹਰ ਰੋਜ਼ ਇਹ ਸ਼ਬਦ ਪੜ੍ਹਦੀ ਸੀ ਜਾਂ ਮਨ ਵਿਚ ਉਚਾਰਦੀ ਸੀ ਪਰ ਅੱਜ ਇਹ ਇਕ ਇਤਿਹਾਸਕ ਘਟਨਾ ਸੀ ਜੋ ਗ੍ਰੰਥ ਸਾਹਿਬ ਤੋਂ ਸ਼ਬਦ ਪੜ੍ਹਿਆ ਗਿਆ। ਜਦੋਂ ਬਾਬਾ ਬੁੱਢਾ ਜੀ ਨੇ ਆਪਣੀ ਸੁਰੀਲੀ ਆਵਾਜ਼ ਵਿਚ ਸ਼ਬਦ ਪੜ੍ਹਿਆ ਤਾਂ ਸੰਗਤ ਸੁਣ ਕੇ ਮੰਤਰ ਮੁਗਧ ਹੋ ਗਈ। ਫਿਰ ਗੁਰੂ ਅਰਜਨ ਦੇਵ ਜੀ ਨੇ ਇਸ ਦੇ ਅਰਥ ਵੀ ਸਮਝਾਏ। ਇਹ ਸੰਗਤ ਵਾਸਤੇ ਅਜ਼ਬ ਨਜ਼ਾਰਾ ਸੀ। ਪਹਿਲਾ ਸ਼ਬਦ ਜੋ ਬਾਬਾ ਬੁੱਢਾ ਜੀ ਨੇ ਪੜ੍ਹਿਆ ਉਹ ਇਸ ਤਰ੍ਹਾਂ ਸੀ :-

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*

(ਪੰਨਾ ੭੮੩)

ਸ਼ਾਮ ਵੇਲੇ ਦੇ ਦੀਵਾਨ ਤੋਂ ਬਾਅਦ ਅਰਦਾਸ ਕੀਤੀ ਗਈ ਤੇ ਗ੍ਰੰਥ ਸਾਹਿਬ ਨੂੰ ਕੋਠਾ ਸਾਹਿਬ ਵਿਚ ਲਿਆਂਦਾ ਗਿਆ। ਉਸੇ ਤਰ੍ਹਾਂ ਰੇਸ਼ਮੀ ਕੱਪੜਿਆਂ ਵਿਚ ਲਪੇਟ ਕੇ ਬਾਬਾ ਬੁੱਢਾ ਜੀ ਨੇ ਆਪਣੇ ਸੀਸ ਤੇ ਚੁੱਕਿਆ ਤੇ ਸੰਗਤ ਸ਼ਬਦ ਪੜ੍ਹਦੀ ਪਿੱਛੇ ਪਿੱਛੇ ਤੁਰ ਪਈ। ਕੋਠਾ ਸਾਹਿਬ ਜੋ ਅਕਾਲ ਤਖ਼ਤ ਦੇ ਨਾਲ ਹੀ ਸੀ ਤੇ ਗੁਰੂ ਅਰਜਨ ਦੇਵ ਜੀ ਇਥੇ ਹੀ ਰਹਿੰਦੇ ਸਨ। ਪਰ ਅੱਜ ਨਵੇਂ ਪਲੰਘ ਤੇ ਰੇਸ਼ਮੀ ਬਿਸਤਰਾ ਵਿਛਾਇਆ ਗਿਆ ਤੇ ਗੁਰੂ ਗ੍ਰੰਥ ਸਾਹਿਬ ਨੂੰ ਬਿਰਾਜਮਾਨ ਕੀਤਾ ਗਿਆ। ਇਹ ਕਿਹਾ ਜਾਂਦਾ ਹੈ ਕਿ ਇਸ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਜ਼ਮੀਨ ਤੇ ਚਾਦਰ ਵਿਛਾ ਕੇ ਪਲੰਘ ਦੇ ਨੇੜੇ ਹੀ ਸੌਂਦੇ ਰਹੇ। ਇਸ ਤੋਂ ਇਹ ਪਤਾ ਲੱਗਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਪਵਿੱਤਰ ਗ੍ਰੰਥ ਨੂੰ ਕਿਤਨਾ ਸਨਮਾਨ ਦਿੱਤਾ।

ਗੁਰੂ ਗ੍ਰੰਥ ਸਾਹਿਬ ਵਿਚ ਕਈ ਭਾਸ਼ਾਵਾਂ ਦੀ ਵਰਤੋਂ ਕੀਤੀ ਗਈ ਬਾਣੀ ਦਾ ਜਿਆਦਾ ਹਿੱਸਾ ਸੂਫੀ ਭਾਸ਼ਾ ਵਿਚ ਹੈ। ਪਰ ਪੰਜਾਬੀ, ਹਿੰਦੀ, ਮਰਾਠੀ, ਅਰਬੀ, ਫ਼ਾਰਸੀ ਆਦਿ ਭਾਸ਼ਾ ਦੀ ਵੀ ਵਰਤੋਂ ਕੀਤੀ ਗਈ। ਕਈ ਸਥਾਨਿਕ ਭਾਸ਼ਾਵਾਂ ਵੀ ਵਰਤੀਆਂ ਗਈਆਂ।

ਜਦੋਂ ਗੁਰੂ ਹਰਿਗੋਬਿੰਦ ਜੀ ਕਰਤਾਰਪੁਰ ਜਾ ਵੱਸੇ ਤਾਂ ਆਦਿ ਗ੍ਰੰਥ ਆਪਣੇ ਨਾਲ ਕਰਤਾਰਪੁਰ ਲੈ ਗਏ। ਉਸ ਤੋਂ ਬਾਅਦ ਇਸ ਗ੍ਰੰਥ ਦੇ ਹੋਰ ਕਈ ਸਰੂਪ ਤਿਆਰ ਕਰਵਾਏ

ਗਏ। ਜਦੋਂ ਗੁਰੂ ਹਰਿਗੋਬਿੰਦ ਜੀ ਨੇ ਕੀਰਤਪੁਰ ਸ਼ਹਿਰ ਨੂੰ ਵਸਾਇਆ ਅਤੇ ਉਥੇ ਹੀ ਹੁਣ ਆਪਣਾ ਰਹਿਣ ਦਾ ਟਿਕਾਣਾ ਕਰ ਲਿਆ। ਪਰ ਗੁਰੂ ਗ੍ਰੰਥ ਸਾਹਿਬ ਕਰਤਾਰਪੁਰ ਹੀ ਆਪਣੇ ਵੱਡੇ ਪੋਤਰੇ ਧੀਰਮੱਲ ਕੋਲ ਰਹਿਣ ਦਿੱਤਾ। ਇਸ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ 541 ਅੰਗ ਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਦਸਖ਼ਤ ਹਨ।

ਗੁਰੂ ਗ੍ਰੰਥ ਸਾਹਿਬ ਦੀ ਅਜੋਕੀ ਬੀੜ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਕੀ ਕਾਸ਼ੀ (ਦਮਦਮਾ ਸਾਹਿਬ) 1705–1706 ਈ. ਵਿਚ ਲਿਖਵਾਈ। ਇਹ ਸਰੂਪ ਤਿਆਰ ਕਰਵਾਉਂਦੇ ਸਮੇਂ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਰਜ ਕਰਵਾਈ ਗਈ। ਹੁਣ ਇਸ ਦੇ 1430 ਅੰਕ ਹਨ। ਕੁੱਲ ਸ਼ਬਦ 5867 ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਇਹ ਸੰਪਾਦਨਾ ਭਾਈ ਮਨੀ ਸਿੰਘ ਜੀ ਕੋਲੋਂ ਕਰਵਾਈ ਤੇ ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਜੀ ਨੂੰ ਹੋਰ ਸਰੂਪ ਤਿਆਰ ਕਰਨ ਲਈ ਕਿਹਾ। ਜਦ ਗੁਰੂ ਸਾਹਿਬ ਦੱਖਣ ਵੱਲ ਜਾ ਰਹੇ ਸਨ ਤਾਂ ਉਹਨਾਂ ਭਾਈ ਮਨੀ ਸਿੰਘ ਜੀ ਨੂੰ ਇਕ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਦੇ ਕੇ ਅੰਮ੍ਰਿਤਸਰ ਭੇਜਿਆ ਤਾਂ ਕਿ ਦਰਬਾਰ ਸਾਹਿਬ ਹਰਿਮੰਦਰ ਸਾਹਿਬ ਵਿਚ ਇਸ ਦਾ ਪ੍ਰਕਾਸ਼ ਹੋ ਸਕੇ। ਉਹਨਾਂ ਭਾਈ ਮਨੀ ਸਿੰਘ ਜੀ ਨੂੰ ਉਥੋਂ ਦਾ ਹੈੱਡ ਗ੍ਰੰਥੀ ਵੀ ਥਾਪਿਆ। ਭਾਈ ਮਨੀ ਸਿੰਘ ਜੀ ਹਰਿਮੰਦਰ ਸਾਹਿਬ ਦੀ ਤਦ ਤੱਕ ਸੇਵਾ ਕਰਦੇ ਰਹੇ ਜਦ ਤੱਕ ਜ਼ਾਲਮ ਹਾਕਮਾਂ ਨੇ ਉਹਨਾਂ ਨੂੰ ਸ਼ਹੀਦ ਨਾ ਕਰ ਦਿੱਤਾ। ਉਹਨਾਂ ਸਿੱਖੀ ਲਈ ਸ਼ਹੀਦੀ ਦਿੱਤੀ। ਉਹ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਅਰਥ ਵੀ ਸਮਝਾਉਂਦੇ ਰਹੇ। ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਦੀਪ ਸਿੰਘ ਜੀ ਨੂੰ ਦਮਦਮਾ ਸਾਹਿਬ ਦਾ ਜਥੇਦਾਰ ਨਿਯੁਕਤ ਕੀਤਾ ਤੇ ਕਿਹਾ ਤੁਸੀਂ ਗੁਰੂ ਗ੍ਰੰਥ ਸਾਹਿਬ ਦੀਆਂ ਹੋਰ ਬੀੜਾਂ ਤਿਆਰ ਕਰੋ। ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ 7 ਅਕਤੂਬਰ, 1708 ਵਿਚ ਇਹ ਹੁਕਮ ਕੀਤਾ ਕੇ ਹੁਣ ਸ਼ਬਦ ਹੀ ਗੁਰੂ ਹੈ। ਗੁਰੂ ਗ੍ਰੰਥ ਸਾਹਿਬ ਹੀ ਹੁਣ ਤੁਹਾਡੇ ਗੁਰੂ ਹਨ। ਗੁਰ ਗੱਦੀ ਦੇਣ ਲੱਗਿਆਂ ਜਿਵੇਂ ਅਗਲੇ ਗੁਰੂ ਨੂੰ ਮੱਥਾ ਟੇਕਣ ਦੀ ਰੀਤ ਸੀ ਉਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਅੱਗੇ ਵੀ 5 ਪੈਸੇ ਨਾਰੀਅਲ ਰੱਖ ਕੇ ਗੁਰੂ ਗ੍ਰੰਥ ਸਾਹਿਬ ਨੂੰ ਤਿਲਕ ਕੀਤਾ ਗਿਆ ਅਤੇ ਮੱਥਾ ਟੇਕਿਆ। ਸਿੱਖਾਂ ਨੂੰ ਵੀ ਇਸ ਤਰ੍ਹਾਂ ਕਰਨ ਦਾ ਹੁਕਮ ਦਿੱਤਾ।

ਪੂਰੀ ਬਾਣੀ ਹੁਣ 31 ਰਾਗਾਂ ਵਿਚ ਦਰਜ ਹੈ। ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ 30 ਰਾਗਾਂ ਵਿਚ ਹੈ। 31 ਵਾਂ ਰਾਗ ਜੈਜਾਵੰਤੀ ਸਿਰਫ ਗੁਰੂ ਤੇਗ਼ ਬਹਾਦਰ ਜੀ ਨੇ ਵਰਤਿਆ ਤੇ ਉਸ ਵਿਚ ਸ਼ਬਦ ਉਚਾਰੇ।

ਸਾਰੀ ਬਾਣੀ ਲਿਖਣ ਲਈ ਕਈ ਤਰੀਕੇ ਅਪਣਾਏ ਗਏ। ਜਿਵੇਂ ਪਉੜੀ, ਸਲੋਕ, ਸਵਈਏ, ਚੌਪਈ ਦੋਹਰਾ ਆਦਿ। ਕਈ ਕਾਵਿ ਤਰੀਕੇ ਵਰਤੇ, ਜਿਵੇਂ ਵਾਰਾਂ, ਬਾਰਾਂ ਮਾਹ,

ਪੱਟੀ, ਬਾਵਨ ਅੱਖਰੀ, ਸਦ, ਅਨੰਦ, ਸੁਖਮਨੀ, ਸੋਹਿਲਾ, ਆਰਤੀ, ਅਲਾਹੁਣੀਆਂ, ਘੋੜੀਆਂ, ਦਿਨ, ਰੈਣਿ, ਵਣਜਾਰਾ, ਬਿਰਹਾ, ਕਰਹੁਲੇ, ਸੁਚੱਜੀ ਕੁਚੱਜੀ ਅਤੇ ਗੁਣਵੰਤੀ। ਮਹਲਾ ਸ਼ਬਦ ਗੁਰੂ ਲਈ ਵਰਤਿਆ ਗਿਆ। ਜਿਵੇਂ ਮਹਲਾ ੧ ਅਰਥਾਤ ਗੁਰੂ ਨਾਨਕ ਸਾਹਿਬ ਦੀ ਬਾਣੀ ਲਈ ਵਰਤਿਆ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਰਸਾਉਂਦੀ ਹੈ ਕਿ ਪ੍ਰਮਾਤਮਾ ਇਕ ਹੈ ਤੇ ਅਸੀਂ ਸਾਰੇ ਉਸ ਦੇ ਬੱਚੇ ਹਾਂ, ਮਨੁੱਖ ਨੂੰ ਚਾਹੀਦਾ ਹੈ ਕਿ ਦੁਨੀਆਵੀ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਰਹੇ। ਮਾਇਆ ਲੋਭ, ਮੋਹ, ਕਾਮ, ਕ੍ਰੋਧ, ਹਉਮੈ ਹੰਕਾਰ, ਦਾ ਇਕ ਚਿੱਕੜ ਹੈ। ਮਨੁੱਖ ਨੂੰ ਚਿੱਕੜ ਵਿਚ ਕਮਲ ਦੀ ਤਰ੍ਹਾਂ ਰਹਿਣਾ ਚਾਹੀਦਾ ਹੈ। ਇਹ ਸਭ ਪ੍ਰਮਾਤਮਾ ਦੀ ਭਗਤੀ ਤੇ ਉਸ ਨਾਲ ਧਿਆਨ ਜੋੜਨ ਨਾਲ ਹੀ ਹੋ ਸਕਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਇਕ ਵਿਚਾਰ ਨੂੰ ਸਮਝਾਉਣ ਲਈ ਕਈ ਉਦਾਹਰਣਾਂ ਦਿੱਤੀਆਂ ਗਈਆਂ ਹਨ। ਇਹ ਉਦਾਹਰਣਾਂ ਆਮ ਜ਼ਿੰਦਗੀ ਤੇ ਕੁਦਰਤ ਵਿਚੋਂ ਲਈਆਂ ਗਈਆਂ। ਜਿਵੇਂ ਬੱਦਲ, ਬਿਜਲੀ, ਸੂਰਜ ਦਾ ਚੜ੍ਹਣਾਂ ਤੇ ਡੁੱਬਣਾ, ਬਾਰਸ਼, ਹਵਾ, ਅਕਾਸ਼, ਜੰਗਲ, ਪੇੜ ਪੌਦੇ, ਫੁੱਲ, ਬਾਗ਼ ਬਗ਼ੀਚੇ ਪਸ਼ੂ ਪੰਛੀ, ਕੀੜੇ, ਤਲਾਅ ਨਦੀਆਂ ਤੇ ਸਾਗਰ।

ਬਾਰ੍ਹਾਂ ਮਾਹ ਗੁਰੂ ਨਾਨਕ ਸਾਹਿਬ ਤੇ ਗੁਰੂ ਅਰਜਨ ਦੇਵ ਜੀ ਨੇ ਲਿਖਿਆ ਗੁਰੂ ਨਾਨਕ ਸਾਹਿਬ ਨੇ ਤੁਖਾਰੀ ਰਾਗ ਵਿਚ ਤੇ ਗੁਰੂ ਅਰਜਨ ਦੇਵ ਜੀ ਨੇ ਮਾਝ ਰਾਗ ਵਿਚ ਲਿਖਿਆ। ਦੋਨਾਂ ਵਿਚ ਹੀ ਕੁਦਰਤ ਨੂੰ ਬਹੁਤ ਹੀ ਮਨਮੋਹਕ ਤਰੀਕੇ ਨਾਲ ਪੇਸ਼ ਕੀਤਾ ਹੈ।

ਮਨੁੱਖ ਦੀ ਆਮ ਜ਼ਿੰਦਗੀ ਦਾ ਬਿਉਰਾ ਵੀ ਕਈ ਜਗ੍ਹਾ ਤੇ ਦਿੱਤਾ ਹੈ। ਮਨੁੱਖ ਨੂੰ ਨਾਰੀ ਤੇ ਪ੍ਰਮਾਤਮਾ ਨੂੰ ਉਸ ਦਾ ਪਤੀ ਦੱਸਿਆ ਹੈ। ਜਿਵੇਂ ਆਮ ਜ਼ਿੰਦਗੀ ਵਿਚ ਔਰਤ ਆਪਣੇ ਪਤੀ ਨੂੰ ਪਿਆਰ ਕਰਦੀ ਹੈ ਤਾਂ ਉਹ ਉਸ ਦੀ ਖ਼ੁਸ਼ੀ ਲੈ ਸਕਦੀ ਹੈ। ਇਸੇ ਤਰ੍ਹਾਂ ਵਿਆਹੁਤਾ ਜੀਵਨ ਮਨੁੱਖ ਦੀ ਆਤਮਾ ਤੇ ਪ੍ਰਮਾਤਮਾ ਦੇ ਰੂਹਾਨੀ ਸੰਬੰਧ ਦਰਸਾਉਂਦਾ ਹੈ। ਜਿਸ ਮਨੁੱਖ ਨੂੰ ਇਸ ਦਾ ਗਿਆਨ ਹੋ ਜਾਂਦਾ ਹੈ। ਉਹ ਉਸ ਪ੍ਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ।

ਜਦ ਨਵੇਂ ਵਿਆਹੁਤਾ ਜੋੜੇ ਵਿਚ ਪਤੀ ਆਪਣੇ ਕੰਮਕਾਰ ਦੇ ਸਿਲਸਿਲੇ ਕਾਰਣ ਕਿਤੇ ਦੂਰ ਚਲਾ ਜਾਂਦਾ ਹੈ ਤਾਂ ਪਤਨੀ ਲਈ ਇਹ ਵਿਛੋੜਾ ਅਸਹਿ ਹੋ ਜਾਂਦਾ ਹੈ। ਉਹ ਪਤੀ ਮਿਲਾਪ ਲਈ ਹਰ ਰੋਜ਼ ਤੜਪਦੀ ਹੈ। ਹਰ ਮਹੀਨੇ ਉਸ ਦੀ ਜ਼ਿੰਦਗੀ ਬਦ ਤੋਂ ਬਦਤਰ ਹੁੰਦੀ ਜਾਂਦੀ ਹੈ। ਅਲੱਗ ਅਲੱਗ ਮੌਸਮ ਵੀ ਉਸ ਦਾ ਦੁੱਖ ਵਧਾ ਦੇਂਦੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂਆਂ, ਭਗਤਾਂ ਭੱਟਾਂ ਤੇ ਸਿੱਖਾਂ ਦੀ ਬਾਣੀ ਦਾ ਬਿਉਰਾ:-

| | | |
|---|---|---|
| ਗੁਰੂ ਨਾਨਕ ਦੇਵ ਜੀ | 947 | ਸ਼ਬਦ |
| ਗੁਰੂ ਅੰਗਦ ਦੇਵ ਜੀ | 63 | ਸਲੋਕ |
| ਗੁਰੂ ਅਮਰਦਾਸ ਜੀ | 869 | ਸ਼ਬਦ |
| ਗੁਰੂ ਰਾਮਦਾਸ ਜੀ | 638 | ਸ਼ਬਦ |
| ਗੁਰੂ ਅਰਜਨ ਦੇਵ ਜੀ | 2312 | ਸ਼ਬਦ |
| ਗੁਰੂ ਤੇਗ਼ ਬਹਾਦਰ ਜੀ | 115 | ਸ਼ਬਦ ਤੇ ਸਲੋਕ |
| ਬਾਬਾ ਸੁੰਦਰ ਜੀ | 6 | |
| ਸੱਤਾ ਤੇ ਬਲਵੰਡ | 8 | |
| ਭਗਤ ਸਧਨਾ ਜੀ | 1 | |
| ਸੂਰਦਾਸ ਜੀ | 2 | |
| ਸੈਣ ਜੀ | 1 | |
| ਕਬੀਰ ਜੀ | 534 | |
| ਜੈ ਦੇਵ ਜੀ | 2 | |
| ਤ੍ਰਿਲੋਚਨ ਜੀ | 5 | |
| ਧੰਨਾ ਜੀ | 4 | |
| ਨਾਮਦੇਵ ਜੀ | 62 | |
| ਪਰਮਾਨੰਦ ਜੀ | 1 | |
| ਪੀਪਾ ਜੀ | 1 | |
| ਸ਼ੇਖ ਫ਼ਰੀਦ ਜੀ | 123 | |
| ਬੇਣੀ ਜੀ | 3 | |
| ਭੀਖਣ ਜੀ | 2 | |
| ਮਰਦਾਨਾ ਜੀ | 3 | |
| ਰਵਿਦਾਸ ਜੀ | 40 | |
| ਰਾਮਾਨੰਦ ਜੀ | 2 | |
| ਭੱਟਾਂ ਦੇ ਸਵਈਏ | 123 | |

ਗੁਰੂ ਗੋਬਿੰਦ ਸਿੰਘ ਜੀ ਦਾ 1 ਸਲੋਕ ਪਰ ਉਹ ਨੌਵੇਂ ਮਹਲੇ ਦੇ ਸਲੋਕ ਵਿਚ ਹੀ ਹੈ



# ਸ੍ਰੀ ਅਕਾਲ ਤਖ਼ਤ ਸਾਹਿਬ

ਅਕਾਲ ਤਖ਼ਤ ਦੀ ਨੀਂਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ 1606 ਈ. ਵਿਚ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਪਾਸੋਂ ਰਖਵਾਈ। ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਬੜੀ ਹੀ ਸ਼ਰਧਾ ਨਾਲ ਅਕਾਲ ਤਖ਼ਤ ਦੀ ਉਸਾਰੀ ਦਾ ਕੰਮ ਆਪਣੀ ਨਿਗਰਾਨੀ ਵਿਚ ਕਰਵਾਇਆ। ਇਹ ਇਮਾਰਤ 1609 ਈ: ਨੂੰ ਸੰਪੂਰਨ ਹੋਈ। ਇਹ ਬਿਲਕੁਲ ਹਰਿਮੰਦਰ ਸਾਹਿਬ ਦੇ ਸਾਹਮਣੇ ਬਣਵਾਈ ਗਈ। ਇਸ ਦੀ ਸੰਪੂਰਨਤਾ ਹੋਣ ਤੇ ਗੁਰੂ ਹਰਿਗੋਬਿੰਦ ਜੀ ਨੇ ਭਾਈ ਗੁਰਦਾਸ ਜੀ ਨੂੰ ਇਸ ਦੇ ਪਹਿਲੇ ਜਥੇਦਾਰ ਨਿਯੁਕਤ ਕੀਤਾ। ਅਕਾਲ ਤਖ਼ਤ ਦੁਨੀਆਵੀ ਤੇ ਰੂਹਾਨੀਅਤ ਦੋਨੋਂ ਸ਼ਕਤੀਆਂ ਦਾ ਪ੍ਰਤੀਕ ਹੈ। ਇਥੇ ਬੈਠ ਕੇ ਗੁਰੂ ਹਰਿਗੋਬਿੰਦ ਜੀ ਆਪਣੇ ਸਿੱਖਾਂ ਦੀਆਂ ਤਕਲੀਫ਼ਾਂ ਸੁਣਕੇ ਤੇ ਫੈਸਲੇ ਵੀ ਕਰਦੇ। ਫੈਸਲਾ ਕਰਨ ਵੇਲੇ ਉਹ ਭਾਈ ਗੁਰਦਾਸ ਜੀ ਨਾਲ ਸਲਾਹ ਵੀ ਕਰਦੇ। ਅਕਾਲ ਤਖ਼ਤ ਤੇ ਬੈਠ ਕੇ ਗੁਰੂ ਸਾਹਿਬ ਸ਼ਬਦ ਗੁਰਬਾਣੀ ਤੋਂ ਇਲਾਵਾ ਢਾਡੀ ਵਾਰਾਂ ਸੁਣਦੇ ਜੋ ਸਿੱਖਾਂ ਵਿਚ ਵੀਰ ਰਸ ਭਰਦੀਆਂ ਸਨ। ਢਾਡੀ, ਬਹਾਦਰ ਰਾਜੇ ਤੇ ਸਿਪਾਹੀਆਂ, ਦੀਆਂ ਵਾਰਾਂ ਗਾਉਂਦੇ। ਗੁਰੂ ਸਾਹਿਬ ਦੀ ਤਕਨੀਕ ਬਾਰੇ ਵੀ ਸਮਝਾਉਂਦੇ। ਅਕਾਲ ਤਖ਼ਤ ਸਿੱਖਾਂ ਦਾ ਇਕ ਰਾਜਨੀਤਿਕ ਕੇਂਦਰ ਬਣ ਗਿਆ। ਅਕਾਲ ਤਖ਼ਤ ਤੋਂ ਸਾਰੇ ਸਿੱਖ ਪੰਥ ਲਈ ਮਤੇ ਪਾਸ ਕੀਤੇ ਜਾਂਦੇ ਹਨ। ਇਹ ਸਿੱਖਾਂ ਦਾ ਪਹਿਲਾ ਤਖ਼ਤ ਹੈ।

ਸ੍ਰੀ ਅਕਾਲ ਤਖ਼ਤ ਦੇ ਹੀ ਨਾਲ ਇਕ ਕਮਰੇ ਵਿਚ ਰਾਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ ਆਸਣ ਕੀਤਾ ਜਾਂਦਾ ਹੈ। ਇਸ ਪਵਿੱਤਰ ਸਥਾਨ ਨੇ ਵੀ ਸਮੇਂ ਦੇ ਬਹੁਤ ਉਤਾਰ ਚੜ੍ਹਾਅ ਦੇਖੇ ਹਨ। ਅਪਰੇਸ਼ਨ ਬਲਿਊ ਸਟਾਰ ਦੇ ਦੌਰਾਨ ਅਕਾਲ ਤਖ਼ਤ ਬੁਰੀ ਤਰ੍ਹਾਂ ਢਹਿ ਗਿਆ। ਇਸ ਉਪਰ ਟੈਂਕਾਂ ਨਾਲ ਹਮਲਾ ਕਰਕੇ ਉਡਾਇਆ ਗਿਆ।

ਇਸ ਨੂੰ ਬੁਰੀ ਤਰ੍ਹਾਂ ਢਾਹੁਣ ਤੋਂ ਬਾਅਦ ਭਾਰਤ ਸਰਕਾਰ ਨੇ ਸ: ਬੂਟਾ ਸਿੰਘ ਨੂੰ ਇਸ ਇਮਾਰਤ ਦੀ ਮੁਰੰਮਤ ਕਰਨ ਲਈ ਕਿਹਾ। ਸ: ਬੂਟਾ ਸਿੰਘ ਨੇ ਬਾਬਾ ਸੰਤਾ ਸਿੰਘ ਦੀ ਮਦਦ ਨਾਲ ਇਸ ਦੀ ਮੁਰੰਮਤ ਕਰਵਾਈ। ਪਰ ਸਿੱਖਾਂ ਨੂੰ ਤਸੱਲੀ ਨਹੀਂ ਹੋਈ। ਉਹਨਾਂ ਇਸ ਦਾ ਵਿਰੋਧ ਕੀਤਾ ਤੇ ਪੰਜਾਂ ਤਖ਼ਤਾਂ ਦੇ ਸਿੰਘ ਸਾਹਿਬਾਨਾਂ ਨੇ ਸ: ਬੂਟਾ ਸਿੰਘ, ਗਿਆਨੀ ਜ਼ੈਲ

ਸਿੰਘ ਤੇ ਨਿਹੰਗ ਬਾਬਾ ਸੰਤਾ ਸਿੰਘ ਨੂੰ ਤਨਖਾਹੀਆ ਘੋਸ਼ਿਤ ਕਰ ਦਿੱਤਾ।

ਇਸ ਤੋਂ ਬਾਅਦ ਸਿੱਖਾਂ ਨੇ ਇਕ ਮਤਾ ਪਾਸ ਕੀਤਾ ਕਿ ਅਕਾਲ ਤਖ਼ਤ ਦੁਬਾਰਾ ਢਾਹ ਕੇ ਬਣਾਇਆ ਜਾਏ। ਇਸ ਵਿਚ ਦਮਦਮੀ ਟਕਸਾਲ ਨੇ ਬਹੁਤ ਵੱਡਾ ਹਿੱਸਾ ਪਾਇਆ। ਨਵੀਂ ਇਮਾਰਤ ਬਹੁਤ ਸੁੰਦਰ ਤੇ ਜ਼ਿਆਦਾ ਖੁੱਲ੍ਹੀ ਬਣਾਈ ਗਈ। ਇਸ ਦੀ ਪਹਿਲੀ ਮੰਜ਼ਿਲ ਤੇ ਪੰਜ ਸਿੰਘ ਸਾਹਿਬਾਨ ਮੀਟਿੰਗ ਕਰਦੇ ਹਨ ਤੇ ਸਿੱਖਾਂ ਦੇ ਆਪਸੀ ਮਸਲਿਆਂ ਦਾ ਹੱਲ ਕੱਢਦੇ ਹਨ।

ਇਹ ਮੰਨਿਆ ਜਾਂਦਾ ਹੈ ਕਿ ਅਕਾਲ ਤਖ਼ਤ ਦੇ ਸਾਹਮਣੇ ਹਰਿਮੰਦਰ ਸਾਹਿਬ ਦਾ ਹੋਣਾ ਇਕ ਖ਼ਾਸ ਮਹੱਤਵ ਰੱਖਦਾ ਹੈ, ਜਿਵੇਂ ਅਕਾਲ ਤਖ਼ਤ ਰਾਜਨੀਤੀ ਦਾ ਪ੍ਰਤੀਕ ਹੈ ਤੇ ਹਰਿਮੰਦਰ ਸਾਹਿਬ ਧਰਮ ਦਰਸਾਉਂਦਾ ਹੈ ਗੁਰੂ ਹਰਿਗੋਬਿੰਦ ਸਾਹਿਬ ਧਰਮ ਤੇ ਰਾਜਨੀਤੀ ਨੂੰ ਇਕ ਜਗ੍ਹਾ ਰੱਖਣਾ ਚਾਹੁੰਦੇ ਸਨ। ਐਸਾ ਕਿਹਾ ਜਾਂਦਾ ਹੈ ਕਿ ਗੁਰੂ ਸਾਹਿਬ ਸਿੱਖਾਂ ਨੂੰ ਵੀ ਕਹਿੰਦੇ ਸਨ ਕਿ ਜਦ ਤੱਕ ਉਹ ਹਰਿਮੰਦਰ ਸਾਹਿਬ ਦੇ ਅੰਦਰ ਬੈਠੇ ਹੋਣ ਤਾਂ ਇਕ ਸੰਤ ਹਨ ਪਰ ਜਿਵੇਂ ਹੀ ਉਹ ਅਕਾਲ ਤਖ਼ਤ ਤੇ ਆਉਣ ਉਹ ਇਕ ਰਾਜਨੀਤਿਕ ਅੰਗ ਹਨ। ਹਰਿਮੰਦਰ ਸਾਹਿਬ ਤੇ ਅਕਾਲ ਤਖ਼ਤ ਮੁਸਲਮ ਹਮਲਾਵਰਾਂ ਦੁਆਰਾ ਕਈ ਵਾਰ ਢਾਹਿਆ ਗਿਆ ਪਰ ਸਿੱਖ ਮਿਸਲਾਂ ਦੇ ਸਮੇਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਸ ਦੀ ਇਮਾਰਤ ਬਹੁਤ ਸੁੰਦਰ ਬਣਾ ਦਿੱਤੀ ਗਈ। ਮੁਸ਼ਕਿਲ ਦੇ ਸਮੇਂ, ਸਰੱਬਤ ਖ਼ਾਲਸਾ ਦੀ ਮੀਟਿੰਗ ਸਿੱਖ ਅਕਾਲ ਤਖ਼ਤ 'ਤੇ ਹੀ ਕਰਦੇ ਹਨ। ਇਹ ਮੀਟਿੰਗ ਪਹਿਲਾਂ ਵੀ ਵਿਸਾਖੀ ਅਤੇ ਦੀਵਾਲੀ ਨੂੰ ਹੁੰਦੀ ਸੀ। ਕਿਸੇ ਹੋਰ ਵੀ ਮੁਸ਼ਕਿਲ ਦੇ ਸਮੇਂ ਜਾਂ ਜ਼ਰੂਰਤ ਅਨੁਸਾਰ ਸਿੱਖ ਅਕਾਲ ਤਖ਼ਤ 'ਤੇ ਹੀ ਇਕੱਠੇ ਹੁੰਦੇ। ਜਦੋਂ ਵੀ ਸਿੱਖਾਂ ਕਿਧਰੇ ਹਮਲਾ ਕਰਨਾ ਹੁੰਦਾ ਤਾਂ ਹਮਲੇ ਦੀ ਸਾਰੀ ਤਿਆਰੀ ਤੇ ਹੋਰ ਜ਼ਰੂਰੀ ਗੱਲਾਂ ਅਕਾਲ ਤਖ਼ਤ 'ਤੇ ਹੀ ਮਿੱਥੀਆਂ ਜਾਂਦੀਆਂ। ਇਥੇ ਹੀ ਸਰੱਬਤ ਖ਼ਾਲਸੇ ਵੱਲੋਂ ਗੁਰਮਤਾ ਪਾਸ ਕੀਤਾ ਜਾਂਦਾ। ਆਉਣ ਵਾਲੇ ਖਤਰੇ ਤੋਂ ਬਚਣ ਦਾ ਫ਼ੈਸਲਾ ਵੀ ਇਥੇ ਹੀ ਹੁੰਦਾ। ਜੋ ਵੀ ਅਕਾਲ ਤਖ਼ਤ ਤੋਂ ਧਾਰਮਿਕ ਤੇ ਰਾਜਨੀਤਿਕ ਫ਼ੈਸਲੇ ਲਏ ਜਾਂਦੇ ਉਸ ਬਾਰੇ ਕੋਈ ਕਿੰਤੂ ਪਰੰਤੂ ਨਾ ਕੀਤਾ ਜਾਂਦਾ। ਜੋ ਇਸ ਦੇ ਫ਼ੈਸਲੇ ਦੇ ਵਿਰੁੱਧ ਜਾਂਦੇ ਉਹਨਾਂ ਨੂੰ ਪੰਥ ਤਨਖ਼ਾਹੀਆ ਘੋਸ਼ਿਤ ਕਰ ਦਿੰਦਾ। ਸਿੱਖੀ ਦੇ ਪ੍ਰਚਾਰ ਲਈ ਹਰ ਫ਼ੈਸਲਾ ਇਥੇ ਲਿਆ ਜਾਂਦਾ। ਪੰਜਾਂ ਤਖ਼ਤਾਂ ਦੇ ਸਿੰਘ ਸਾਹਿਬਾਨਾਂ ਦੀ ਮੌਜੂਦਗੀ ਵਿਚ ਜਿਹੜਾ ਫ਼ੈਸਲਾ ਲਿਆ ਜਾਂਦਾ ਸਿੱਖ ਉਸ ਨੂੰ ਆਪਣੀਆਂ ਜਾਨਾਂ ਦੇ ਕੇ ਵੀ ਨਿਭਾਉਂਦੇ। ਅਠਾਰ੍ਹਵੀਂ ਸ਼ਤਾਬਦੀ ਵਿਚ ਜਦੋਂ ਸਿੱਖਾਂ 'ਤੇ ਬਹੁਤ ਭੀੜ ਬਣੀ ਹੋਈ ਸੀ ਤੇ ਮੁਸ਼ਕਿਲ ਦੇ ਸਮੇਂ ਵਿਚੋਂ ਗੁਜ਼ਰ ਰਹੇ ਸਨ। ਅਕਾਲ ਤਖ਼ਤ ਉਹਨਾਂ ਨੂੰ ਹਰ ਮੁਸ਼ਕਿਲ ਦਾ ਸਾਹਮਣਾ ਕਰਨ ਲਈ ਇਕ



ਸ੍ਰੀ ਹਰਿਮੰਦਰ ਸਾਹਿਬ



ਗੁਰਦੁਆਰਾ ਲਾਚੀ ਬੇਰ ਸਾਹਿਬ



ਗੁਰਦੁਆਰਾ ਸ੍ਰੀ ਬਿਬੇਕਸਰ ਸਾਹਿਬ ਜੀ



ਗੁਰਦੁਆਰਾ ਸ੍ਰੀ ਕੌਲਸਰ ਸਾਹਿਬ ਜੀ



ਗੁਰਦੁਆਰਾ ਸ੍ਰੀ ਸੰਤੋਖਸਰ ਸਾਹਿਬ



ਗੁਰਦੁਆਰਾ ਸ੍ਰੀ ਰਾਮਸਰ ਸਾਹਿਬ

ਨਵਾਂ ਜੋਸ਼ ਭਰ ਦਿੰਦਾ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵੀ ਕਿਸੇ ਦੀ ਹਿੰਮਤ ਨਹੀਂ ਸੀ ਜੋ ਅਕਾਲ ਤਖ਼ਤ ਦੀ ਸ਼ਕਤੀ ਦੇ ਵਿਰੁੱਧ ਜਾ ਸਕੇ, ਸਗੋਂ ਮਹਾਰਾਜਾ ਆਪ ਅਕਾਲ ਤਖ਼ਤ ਦੇ ਫ਼ੈਸਲੇ ਖ਼ੁਸ਼ੀ ਖ਼ੁਸ਼ੀ ਪ੍ਰਵਾਨ ਕਰਦਾ ਸੀ। ਉਹ ਅਕਾਲ ਤਖ਼ਤ ਦੀ ਸ਼ਕਤੀ ਤੇ ਸਥਾਨ ਨੂੰ ਆਪਣੇ ਤੋਂ ਉੱਚਾ ਮੰਨਦਾ ਸੀ। ਉਹ ਹਮੇਸ਼ਾਂ ਅਕਾਲ ਤਖ਼ਤ ਦੇ ਹੁਕਮ ਦੇ ਅੱਗੇ ਸਿਰ ਨਿਵਾ ਦਿੰਦਾ। ਉਹ ਹਮੇਸ਼ਾਂ ਅਕਾਲ ਤਖ਼ਤ 'ਤੇ ਇਹ ਅਰਦਾਸ ਕਰਦਾ ਕਿ ਉਸ ਨੂੰ ਆਪਣਾ ਰਾਜ ਚਲਾਉਣ ਵਾਸਤੇ ਸ਼ਕਤੀ ਤੇ ਤਾਕਤ ਮਿਲੇ।

ਅੱਜ ਵੀ ਅਕਾਲ ਤਖ਼ਤ ਰਾਜਨੀਤੀ ਤੇ ਭਗਤੀ ਦਾ ਪ੍ਰਤੀਕ ਹੈ। ਅਕਾਲ ਤਖ਼ਤ 'ਤੇ ਰੱਖੇ ਸ਼ਸਤਰ ਇਸ ਤਰ੍ਹਾਂ ਹਨ।

1. ਇਕ ਕਿਰਪਾਨ ਗੁਰੂ ਗੋਬਿੰਦ ਸਿੰਘ ਜੀ ਦੀ
2. ਦੋ ਕਿਰਪਾਨਾਂ ਗੁਰੂ ਹਰਿਗੋਬਿੰਦ ਸਾਹਿਬ ਦੀਆਂ
3. ਇਕ ਕਿਰਪਾਨ ਬਾਬਾ ਬੁੱਢਾ ਜੀ ਦੀ
4. ਇਕ ਕਿਰਪਾਨ ਭਾਈ ਜੇਠਾ ਜੀ ਦੀ (ਗੁਰੂ ਹਰਿਗੋਬਿੰਦ ਸਾਹਿਬ ਦੀ ਫ਼ੌਜ ਦੇ ਜਨਰਲ)
5. ਇਕ ਕਿਰਪਾਨ ਭਾਈ ਬਿਧੀ ਚੰਦ ਛੀਨਾ ਜੀ ਦੀ
6. ਇਕ ਕਿਰਪਾਨ ਬਾਬਾ ਨੌਧ ਸਿੰਘ ਜੀ ਦੀ
7. ਇਕ ਕਿਰਪਾਨ ਬਾਬਾ ਗੁਰਬਖ਼ਸ਼ ਸਿੰਘ ਜੀ ਸ਼ਹੀਦ
8. ਇਕ ਕਿਰਪਾਨ ਕਰਮ ਸਿੰਘ ਜੀ ਸ਼ਹੀਦ
9. ਇਕ ਖੰਡਾ ਬਾਬਾ ਦੀਪ ਸਿੰਘ ਜੀ ਸ਼ਹੀਦ ਦਾ
10. ਇਕ ਕਿਰਪਾਨ ਜਥੇਦਾਰ ਫੂਲਾ ਸਿੰਘ ਜੀ ਦੀ
11. ਇਕ ਕਿਰਪਾਨ ਤੇਜ਼ਧਾਰ ਵਾਲੀ ਜਥੇਦਾਰ ਫੂਲਾ ਸਿੰਘ ਜੀ ਦੀ
12. ਇਕ ਭਾਰੀ ਖੜਗ ਭਾਈ ਬਚਿੱਤਰ ਸਿਘ ਜੀ ਦੀ
13. ਇਕ ਕਿਰਪਾਨ ਭਾਈ ਉਦੈ ਸਿੰਘ ਜੀ ਦੀ
14. ਇਕ ਗੁਰਜ਼ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ
15. ਇਕ ਕਟਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ
16. ਇਕ ਕਟਾਰ ਗੁਰੂ ਗੋਬਿੰਦ ਸਿੰਘ ਜੀ ਦੀ
17. ਇਕ ਕਟਾਰ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ
18. ਇਕ ਸਫ਼ਾ ਜੰਗ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ

19. ਇਕ ਕਟਾਰ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦੀ
20. ਚਾਰ ਕਟਾਰਾਂ ਅਕਾਲੀ ਫੂਲਾ ਸਿੰਘ ਜੀ ਦੀਆਂ
21. ਇਕ ਛੋਟੀ ਕਿਰਪਾਨ ਗੁਰੂ ਹਰਿਗੋਬਿੰਦ ਜੀ ਦੀ
22. ਇਕ ਪੇਸ਼ਕਬਜ਼ ਬਾਬਾ ਦੀਪ ਸਿੰਘ ਜੀ ਦੀ
23. ਇਕ ਛੋਟੀ ਕਿਰਪਾਨ ਬਾਬਾ ਦੀਪ ਸਿੰਘ ਜੀ ਦੀ
24. ਇਕ ਪਿਸਤੋਲ ਬਾਬਾ ਦੀਪ ਸਿੰਘ ਜੀ ਦੀ
25. ਇਕ ਪਿਸਤੌਲ ਬਾਬਾ ਗੁਰਬਖ਼ਸ਼ ਸਿੰਘ ਜੀ ਦੀ
26. ਦੋ ਤੀਰ ਗੁਰੂ ਗੋਬਿੰਦ ਸਿੰਘ ਜੀ ਦੇ
27. ਇਕ ਛੋਟਾ ਖੰਡਾ ਬਾਬਾ ਦੀਪ ਸਿੰਘ ਜੀ ਦਾ ਜੋ ਉਹ ਆਪਣੀ ਦਸਤਾਰ ਤੇ ਸਜਾਉਂਦੇ ਸਨ।
28. ਤਿੰਨ ਛੋਟੇ ਖੰਡੇ ਤੇ ਇਕ ਕਿਰਪਾਨ ਬਾਬਾ ਦੀਪ ਸਿੰਘ ਸ਼ਹੀਦ ਦੀ
29. ਇਕ ਛੋਟਾ ਚੱਕਰ ਜੋ ਦਸਤਾਰ 'ਤੇ ਬਾਬਾ ਦੀਪ ਸਿੰਘ ਸਜਾਉਂਦੇ ਸਨ।
30. ਇਕ ਵੱਡਾ ਚੱਕਰ ਜੋ ਬਾਬਾ ਦੀਪ ਸਿੰਘ ਆਪਣੀ ਗਰਦਨ ਦੁਆਲੇ ਪਾਉਂਦੇ।
31. 10 ਵੱਡੇ ਚੱਕਰ ਜੋ ਬਾਬਾ ਦੀਪ ਸਿੰਘ ਆਪਣੀ ਦਸਤਾਰ 'ਤੇ ਸਜਾਉਂਦੇ।
32. ਇਕ ਵੱਡੀ ਕਿਰਪਾਨ ਬਾਬਾ ਦੀਪ ਸਿੰਘ ਜੀ ਦੀ।

## ਅਕਾਲ ਤਖ਼ਤ ਦੇ ਜਥੇਦਾਰ

ਹੇਠ ਲਿਖੇ ਸਿੱਖ ਸਮੇਂ ਸਮੇਂ 'ਤੇ ਅਕਾਲ ਤਖ਼ਤ ਦੇ ਜਥੇਦਾਰ ਨਿਯੁਕਤ ਹੋਏ।

1. ਭਾਈ ਗੁਰਦਾਸ ਜੀ 1637 ਈ. ਤੱਕ (ਸਭ ਤੋਂ ਪਹਿਲੇ)
2. ਭਾਈ ਮਨੀ ਸਿੰਘ ਜੀ 1734 ਈ. ਤੱਕ
3. ਜਥੇਦਾਰ ਦਰਬਾਰਾ ਸਿੰਘ ਜੀ 1735 ਈ. ਤੱਕ
4. ਜਥੇਦਾਰ ਨਵਾਬ ਕਪੂਰ ਸਿੰਘ ਜੀ 1753 ਈ. ਤੱਕ
5. ਸਰਦਾਰ ਜੱਸਾ ਸਿੰਘ ਆਹਲੂਵਾਲੀਆ 1783 ਈ. ਤੱਕ
6. ਜਥੇਦਾਰ ਅਕਾਲੀ ਫੂਲਾ ਸਿੰਘ ਜੀ 1822 ਈ. ਤੱਕ
7. ਬਾਬਾ ਹਨੂੰਮਾਨ ਸਿੰਘ ਜੀ ਬਹੁਤ ਥੋੜ੍ਹੇ ਸਮੇਂ ਲਈ

8. ਬਾਬਾ ਪ੍ਰਹਿਲਾਦ ਸਿੰਘ ਜੀ ਬਹੁਤ ਥੋੜ੍ਹੇ ਸਮੇਂ ਲਈ

9. ਬਾਬਾ ਗਿਆਨ ਸਿੰਘ ਜੀ ਬਹੁਤ ਥੋੜ੍ਹੇ ਸਮੇਂ ਲਈ

10. ਜਥੇਦਾਰ ਤੇਜਾ ਸਿੰਘ ਜੀ ਭੁੱਚਰ ਅਕਤੂਰ 1921 ਈ. ਤੱਕ

11. ਜਥੇਦਾਰ ਤੇਜਾ ਸਿੰਘ ਜੀ ਅਕਰਪੁਰੀ 1923, ਅਤੇ 1927 ਤੋਂ 1931 ਤੱਕ

12. ਜਥੇਦਾਰ ਊਧਮ ਸਿੰਘ ਜੀ ਨਾਗੋਕੇ 1924 ਈ. ਤੱਕ

13. ਜਥੇਦਾਰ ਦੀਦਾਰ ਸਿੰਘ ਜੀ 1925 ਈ. ਤੱਕ

14. ਜਥੇਦਾਰ ਜਵਾਹਰ ਸਿੰਘ ਜੀ 1926 ਈ. ਤੱਕ

15. ਗਿਆਨੀ ਗੁਰਮੁੱਖ ਸਿੰਘ ਮੁਸਾਫ਼ਿਰ 1934 ਈ. ਤੱਕ

16. ਜਥੇਦਾਰ ਮੋਹਨ ਸਿੰਘ ਜੀ ਨਾਗੋਕੇ 1952 ਈ. ਤੱਕ

17. ਜਥੇਦਾਰ ਅੱਛਰ ਸਿੰਘ ਜੀ 1955 ਈ. ਤੱਕ

18. ਜਥੇਦਾਰ ਸਾਧੂ ਸਿੰਘ ਭੌਰਾ 1980 ਈ. ਤੱਕ

19. ਜਥੇਦਾਰ ਗੁਰਦਿਆਲ ਸਿੰਘ ਜੀ ਅਜਨੋਹਾ 1982 ਈ. ਤੱਕ

20. ਜਥੇਦਾਰ ਪ੍ਰਤਾਪ ਸਿੰਘ ਜੀ 1984 ਈ. ਤੱਕ

21. ਜਥੇਦਾਰ ਕਿਰਪਾਲ ਸਿੰਘ ਜੀ 1963-65 ਅਤੇ 1982-86 ਈ. ਤੱਕ



# ਸਿੱਖ

ਸਮਾਂ ਬਹੁਤ ਭਿਆਨਕ ਚੱਲ ਰਿਹਾ ਸੀ। ਮੁਸਲਮ ਹੁਕਮਰਾਨ ਹਿੰਦੂਆਂ ਦ ਕਤਲੇਆਮ ਕਰ ਰਹੇ ਸਨ। ਹਿੰਦੂ ਆਪਣੇ ਹੀ ਦੇਸ਼ ਵਿਚ ਨੀਵੇਂ ਦੇਖੇ ਜਾਂਦੇ ਸਨ। ਹਿੰਦੂ ਖ਼ੁਦ ਵੀ ਕਈ ਜਾਤੀਆਂ ਵਿਚ ਵੰਡੇ ਹੋਏ ਸਨ। ਮੁਸਲਮਾਨ ਹਾਕਮਾਂ ਦੇ ਹੱਥੋਂ ਦਬਾਏ ਜਾਣ ਦੇ ਬਾਵਜੂਦ ਵੀ ਉਹ ਆਪਸ ਵਿਚ ਉਹਨਾਂ ਦੇ ਵਿਰੁੱਧ ਇਕੱਠੇ ਹੋ ਕੇ ਖੜੇ ਨਾ ਹੋ ਸਕੇ। ਉਹਨ 'ਤੇ ਜਜ਼ੀਆ ਟੈਕਸ ਵੀ ਲਗਾਇਆ ਗਿਆ। ਉਹ ਨਵੇਂ ਮੰਦਰ ਨਹੀਂ ਬਣਾ ਸਕਦੇ ਸਨ। ਕੋਈ ਹਥਿਆਰ ਆਪਣੀ ਸੁਰੱਖਿਆ ਵਾਸਤੇ ਨਹੀਂ ਸਨ ਰੱਖ ਸਕਦੇ ਜਿਵੇਂ ਤਲਵਾਰ ਜਾਂ ਭਾਲਾ

ਐਸੇ ਸਮੇਂ ਗੁਰੂ ਨਾਨਕ ਸਾਹਿਬ ਦਾ ਜਨਮ ਹੋਇਆ। ਉਹਨਾਂ ਹਿੰਦੂਆਂ ਦੇ ਜਾਤ ਪਾ ਦੇ ਵਿਰੁੱਧ ਆਵਾਜ਼ ਉਠਾਈ। ਉਹਨਾਂ ਮੁਸਲਮ ਹਾਕਮਾਂ ਨੂੰ ਤਾੜਨਾ ਕੀਤੀ ਤੇ ਸਮਝਾਇਅ ਕਿ ਹਿੰਦੂ ਮੁਸਲਮਾਨਾਂ ਨੂੰ ਇਕੋ ਜਿਹਾ ਜਾਨੋਂ। ਕਿਉਂਕਿ ਪ੍ਰਮਾਤਮਾਂ ਦੀ ਨਜ਼ਰ ਵਿਚ ਸਭ ਇਕ ਹਨ ਤੇ ਉਸ ਅੱਲਾ, ਉਸ ਪ੍ਰਮਾਤਮਾਂ ਦੇ ਸਾਰੇ ਬੱਚੇ ਹਨ। ਜਿਨ੍ਹਾਂ ਨੇ ਉਹਨਾਂ ਦੀ ਸਿੱਖਿਅ ਮੰਨ ਲਈ ਉਹ ਉਹਨਾਂ ਦੇ ਸੇਵਕ ਬਣ ਗਏ ਤੇ ਸਿੱਖ ਅਖਵਾਉਣ ਲੱਗੇ। ਇਸ ਤਰ੍ਹਾਂ ਸਿੱ ਧਰਮ ਦੀ ਨੀਂਹ ਰੱਖੀ ਗਈ।

ਗੁਰੂ ਨਾਨਕ ਸਾਹਿਬ ਨੇ ਆਪਣੀ ਸਾਰੀ ਜ਼ਿੰਦਗੀ ਸਿੱਖੀ ਦੇ ਪ੍ਰਚਾਰ ਲਈ ਲਤ ਦਿੱਤੀ। ਉਹਨਾਂ ਹਿੰਦੂਆਂ ਦੇ ਸਾਰੇ ਮਹਾਨ ਤੀਰਥਾਂ ਦੀ ਯਾਤਰਾ ਕੀਤੀ ਤੇ ਮੁਸਲਮਾਨਾਂ ਦ ਪਵਿੱਤਰ ਸਥਾਨ ਮੱਕੇ ਵੀ ਗਏ। ਉਹਨਾਂ ਯੋਗੀਆਂ ਤੇ ਸਿੱਧਾਂ ਨਾਲ ਮੁਲਾਕਾਤ ਕੀਤੀ। ਉਹਨ ਸਾਰੀ ਦੁਨੀਆਂ ਨੂੰ ਇਕ ਸਾਂਝੇ ਭਾਈਚਾਰੇ ਦਾ ਸੁਨੇਹਾ ਦਿੱਤਾ ਅਤੇ ਉਹਨਾਂ ਲੋਕਾਂ ਨ ਸਮਝਾਇਆ ਜੋ ਝੂਠੇ ਰੀਤੀ ਰਿਵਾਜਾਂ ਵਿਚ ਫਸੇ ਹੋਏ ਸਨ। ਉਹਨਾਂ ਕਿਹਾ ਕਿ ਸਾਨੂੰ ਪ੍ ਦੀ ਉਸਤਤਿ ਕਰਨੀ ਚਾਹੀਦੀ ਹੈ। ਉਹਨਾਂ ਸਮਝਾਇਆ ਕਿ ਸਾਨੂੰ ਇਮਾਨਦਾਰੀ ਨਾ ਆਪਣੀ ਕਿਰਤ ਕਰਨੀ ਚਾਹਦੀ ਹੈ ਤੇ ਜੋ ਸਾਡੀ ਕਮਾਈ ਹੈ ਉਸ ਨੂੰ ਵੰਡ ਕੇ ਛਕਣ ਚਾਹੀਦਾ ਹੈ, ਇਕ ਸੱਚਾ ਸੁੱਚਾ ਜੀਵਨ ਬਿਤਾਉਂਦੇ ਹੋਏ ਦੂਸਰਿਆਂ ਦੀ ਸੇਵਾ ਕਰਨ ਚਾਹੀਦੀ ਹੈ। ਉਹਨਾਂ ਪਹਿਲਾਂ ਹਿੰਦੂ, ਮੁਸਲਮਾਨਾਂ ਦੇ ਰੀਤੀ ਰਿਵਾਜਾਂ ਤੇ ਚੋਟ ਮਾਰੀ ਅ ਇਕ ਕ੍ਰਾਂਤੀਕਾਰੀ ਰੋਲ ਅਦਾ ਕੀਤਾ। ਉਹਨਾਂ ਸਮਾਜ ਵਿਚ ਔਰਤ ਦੀ ਵਿਗੜਦੀ ਹਾਲ

ਦੇ ਵਿਰੁੱਧ ਵੀ ਆਵਾਜ਼ ਉਠਾਈ।

ਉਹਨਾਂ ਦੇ ਉੱਤਰ ਅਧਿਕਾਰੀ ਗੁਰੂ ਅੰਗਦ ਦੇਵ ਜੀ ਨੇ ਉਹਨਾਂ ਦੀ ਜਗਾਈ ਮਿਸਾਲ ਨੂੰ ਅੱਗੇ ਵਧਾਇਆ। ਉਹਨਾਂ ਖਡੂਰ ਸਾਹਿਬ ਵਿਚ ਗੁਰਮੁਖੀ ਦੀ ਪੜ੍ਹਾਈ ਲਈ ਸਕੂਲ ਖੋਲ੍ਹੇ। ਉਹਨਾਂ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖਵਾਈ। ਤੀਸਰੇ ਗੁਰੂ, ਗੁਰੂ ਅਮਰਦਾਸ ਜੀ ਨੇ ਸਿੱਖੀ ਨੂੰ ਹੋਰ ਮਜ਼ਬੂਤ ਕਰਦੇ ਹੋਏ ਲੰਗਰ ਦੀ ਪ੍ਰਥਾ ਸ਼ੁਰੂ ਕੀਤੀ। ਉਹਨਾਂ ਗੋਇੰਦਵਾਲ ਸਾਹਿਬ ਬਾਉਲੀ ਖੁਦਵਾਈ ਤੇ ਸਿੱਖਾਂ ਲਈ ਇਕ ਤੀਰਥ ਸਥਾਪਿਤ ਕੀਤਾ। ਉਹਨਾਂ ਸਿੱਖਾਂ ਨੂੰ ਕਿਹਾ ਕੇ ਬਾਉਲੀ ਵਿਚ ਇਸ਼ਨਾਨ ਕਰਨ ਦਾ ਮਹਤੱਵ ਗੰਗਾ ਇਸ਼ਨਾਨ ਨਾਲੋਂ ਵੀ ਜ਼ਿਆਦਾ ਹੈ। ਉਹਨਾਂ ਦੇ ਉੱਤਰ ਅਧਿਕਾਰੀ ਸੋਢੀ ਪਾਤਸ਼ਾਹ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਸ਼ਹਿਰ ਵਸਾਇਆ ਤੇ ਅੰਮ੍ਰਿਤਸਰ ਸਰੋਵਰ ਦੀ ਖੁਦਾਈ ਕਰਵਾਈ। ਪੰਜਵੇਂ ਨਾਨਕ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਪੰਜ ਗੁਰੂਆਂ, ਭਗਤਾਂ ਤੇ ਪੀਰਾਂ ਫ਼ਕੀਰਾਂ ਦੀ ਬਾਣੀ ਇਕੱਤਰ ਕਰ ਕੇ ਆਦਿ ਗ੍ਰੰਥ ਦੀ ਸੰਪਾਦਨਾ ਕੀਤੀ। ਸਿੱਖੀ ਦਾ ਪ੍ਰਚਾਰ ਕਰਨ ਲਈ ਉਹਨਾਂ ਤਰਨਤਾਰਨ ਸਾਹਿਬ ਤੇ ਕਰਤਾਰ ਪੁਰ ਸ਼ਹਿਰ ਵਸਾਏ। ਮੁਗ਼ਲ ਸਰਕਾਰ ਸਿੱਖੀ ਨੂੰ ਵੱਧਦਾ ਫੁੱਲਦਾ ਨਹੀਂ ਦੇਖ ਸਕੀ ਇਸ ਕਾਰਨ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦੀ ਵੀ ਦੇਣੀ ਪਈ।

ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਜੀ ਨੇ ਸਿੱਖਾਂ ਨੂੰ ਹਥਿਆਬੰਦ ਕਰਨ ਦੀ ਨੀਤੀ ਅਪਣਾਈ। ਇਹ ਮੁਗ਼ਲ ਰਾਜ ਦੇ ਨਾਸ਼ ਕਰਨ ਵੱਲ ਪਹਿਲਾ ਕਦਮ ਸੀ।

ਸੱਤਵੇਂ ਗੁਰੂ ਗੁਰੂ ਹਰਿਰਾਏ ਜੀ ਨੇ ਨਿਡਰਤਾ ਤੇ ਆਪਸੀ ਭਾਈਚਾਰੇ ਦੀ ਨੀਤੀ ਨੂੰ ਅਪਣਾਉਂਦੇ ਹੋਏ ਸਿੱਖੀ ਦਾ ਪ੍ਰਚਾਰ ਕੀਤਾ। ਅਠਵੇਂ ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਨੇ ਸਿੱਖਾਂ ਨੂੰ ਆਪਣੇ ਧਰਮ ਦੇ ਅਸੂਲਾਂ ਵਿਚ ਦ੍ਰਿੜ ਰਹਿਣ ਦਾ ਉਪਦੇਸ਼ ਦਿੱਤਾ। ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਦੇ ਜ਼ੁਲਮ ਨੂੰ ਚਣੌਤੀ ਦਿੱਤੀ ਜਿਸ ਕਾਰਨ ਉਹਨਾਂ ਨੂੰ ਆਪਣੀ ਸ਼ਹੀਦੀ ਦੇਣੀ ਪਈ। ਸਿੱਖਾਂ ਦੇ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਜਾਇਆ। ਜਿਸ ਨੇ ਮੁਗ਼ਲ ਰਾਜ ਦੇ ਜ਼ੁਲਮ ਦਾ ਖ਼ਾਤਮਾ ਕੀਤਾ। ਉਹਨਾਂ ਸਿੱਖ ਨੂੰ ਹਥਿਆਰ ਫੜਾ ਕੇ ਸਿਪਾਹੀ ਬਣਾ ਦਿੱਤਾ। ਮੁਗ਼ਲਾਂ ਕੋਲੋਂ ਬਦਲਾ ਲੈਣ ਲਈ ਉਹਨਾਂ ਬੰਦਾ ਸਿੰਘ ਬਹਾਦਰ ਦੀ ਚੋਣ ਕੀਤੀ। ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗ਼ਲ ਰਾਜ ਵਿਚੋਂ ਜਗੀਰਦਾਰੀ ਤੇ ਜ਼ੁਲਮ ਨੂੰ ਖ਼ਤਮ ਕਰ ਕੇ ਖ਼ਾਲਸਾ ਰਾਜ ਦੀ ਸਥਾਪਨਾ ਕੀਤੀ।



# ਗੁਰੂ ਰਾਮਦਾਸ ਜੀ ਦਾ ਜੀਵਨ ਤੇ ਉਹਨਾਂ ਦੇ ਕੰਮ

*ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥*
*ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥*
*ਇਕੁ ਉਤਮ ਪੰਥੁ, ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*
*ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥ ੪॥*

(ਪੰਨਾ ੧੪੦੬)

ਭੱਟ ਕੀਰਤਿ ਨੇ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਇਹ ਖ਼ੂਬਸੂਰਤ ਲਾਇਨਾਂ ਲਿਖੀਆਂ ਹਨ। ਗੁਰੂ ਰਾਮਦਾਸ ਜੀ ਦਾ ਜਨਮ 25 ਸੰਤਬਰ 1534 ਈ. ਚੂਨਾ ਮੰਡੀ ਲਾਹੌਰ ਵਿਚ ਹੋਇਆ। ਉਹ ਹਰੀਦਾਸ ਸੋਢੀ ਦੇ ਪੁੱਤਰ ਸਨ। ਮਾਤਾ ਜੀ ਦਾ ਨਾਮ ਅਨੂਪ ਦੇਵੀ ਸੀ। ਉਹਨਾਂ ਦਾ ਨਾਮ ਰਾਮਦਾਸ ਰੱਖਿਆ ਗਿਆ ਪਰ ਘਰ ਵਿਚ ਸਭ ਤੋਂ ਵੱਡੇ ਹੋਣ ਕਾਰਣ ਮਾਤਾ ਪਿਤਾ ਪਿਆਰ ਨਾਲ ਉਹਨਾਂ ਨੂੰ ਜੇਠਾ ਕਹਿੰਦੇ ਸਨ। ਉਹਨਾਂ ਦਾ ਇਕ ਛੋਟਾ ਭਰਾ ਹਰਦਿਆਲ ਤੇ ਇਕ ਛੋਟੀ ਭੈਣ ਰਾਮਦਾਸੀ ਸੀ। ਉਹਨਾਂ ਦਾ ਰੰਗ ਗੋਰਾ ਤੇ ਮੁਹਾਂਦਰਾ ਬਹੁਤ ਹੀ ਸੋਹਣਾ ਸੀ। ਬਚਪਨ ਤੋਂ ਹੀ ਪ੍ਰਮਾਤਮਾ ਨਾਲ ਜੁੜੇ ਹੋਏ ਸਨ ਅਤੇ ਸੰਤਾਂ ਮਹਾਪੁਰਖਾਂ ਦੀ ਸੰਗਤ ਜ਼ਿਆਦਾ ਪਸੰਦ ਕਰਦੇ ਸਨ। ਉਹ ਬਹੁਤ ਹੀ ਭੱਦਰ, ਮਿਲਣਸਾਰ ਤੇ ਨਿਮਰਤਾ ਵਾਲੇ ਸਨ। ਮਾਤਾ ਪਿਤਾ ਚਾਹੁੰਦੇ ਸਨ ਕਿ ਉਹ ਕੋਈ ਕੰਮ ਕਾਰ ਕਰਨ ਪਰ ਉਹਨਾਂ ਦਾ ਧਿਆਨ ਦੁਨਿਆਵੀ ਕੰਮਾਂ ਵੱਲ ਜ਼ਿਆਦਾ ਨਹੀਂ ਸੀ। ਇਕ ਦਿਨ ਮਾਤਾ ਜੀ ਨੇ ਮਜ਼ਬੂਰ ਕੀਤਾ ਤੇ ਘੁੰਗਣੀਆਂ ਬਣਾ ਕੇ ਦਿੱਤੀਆਂ ਤੇ ਕਿਹਾ, "ਇਸ ਨੂੰ ਵੇਚ ਆਉ।" ਭਾਈ ਜੇਠਾ ਜੀ ਦਰਿਆ ਰਾਵੀ ਦੇ ਕਿਨਾਰੇ ਘੁੰਗਣੀਆਂ ਵੇਚਣ ਚਲੇ ਗਏ। ਉਥੇ ਉਹ ਸਾਧੂਆਂ ਦੇ ਟੋਲੇ ਨੂੰ ਮਿਲੇ, ਜਿਨ੍ਹਾਂ ਕੋਲ ਉਸ ਦਿਨ ਖਾਣ ਵਾਸਤੇ ਕੁਝ ਨਹੀਂ ਸੀ। ਜੇਠਾ ਜੀ ਨੇ ਸਾਰੇ ਛੋਲੇ (ਘੁੰਗਣੀਆਂ) ਭੁੱਖੇ ਸਾਧੂਆਂ ਵਿਚ ਵੰਡ ਦਿੱਤੀਆਂ ਤੇ ਬਿਨਾਂ ਕੁਝ ਕਮਾਈ ਕੀਤੇ ਵਾਪਿਸ ਘਰ ਆ ਗਏ।

ਉਹਨਾਂ ਦੇ ਮਾਤਾ ਪਿਤਾ ਜਦ ਉਹ 7 ਸਾਲ ਦੇ ਸਨ ਤਾਂ ਪ੍ਰਲੋਕ ਸਿਧਾਰ ਗਏ। ਉਹ ਤੇ ਉਨ੍ਹਾਂ ਦੇ ਭੈਣ ਭਰਾ ਬਚਪਨ ਵਿਚ ਹੀ ਯਤੀਮ ਹੋ ਗਏ। ਮਾਤਾ ਪਿਤਾ ਦੀ ਮੌਤ ਤੋਂ ਬਾਅਦ

ਉਹਨਾਂ ਦੀ ਨਾਨੀ ਉਹਨਾਂ ਨੂੰ ਆਪਣੇ ਪਿੰਡ ਬਾਸਰਕੇ ਲੈ ਗਈ। ਉਨ੍ਹਾਂ ਦੇ ਨਾਨਾ ਜੀ ਕੋਈ ਅਮੀਰ ਆਦਮੀ ਨਹੀਂ ਸਨ। ਇਸ ਲਈ ਵੱਡੇ ਹੋਣ ਕਾਰਣ ਘਰ ਦੀ ਕੁਝ ਜ਼ਿੰਮੇਵਾਰੀ ਉਠਾਣ ਖਾਤਿਰ ਇਥੇ ਵੀ ਉਹ ਘੁੰਗਣੀਆਂ ਵੇਚਣ ਦਰਿਆ ਜਾਂ ਤਲਾਬ ਦੇ ਕਿਨਾਰੇ ਜਾ ਬੈਠਦੇ। ਕਿਉਂਕਿ ਉਹ ਬੜੇ ਮਿਲਣਸਾਰ ਤੇ ਨਿਮਰਤਾ ਵਾਲੇ ਸਨ, ਚੰਗੇ ਪੈਸੇ ਕਮਾ ਲੈਂਦੇ। ਗੁਰੂ ਅਮਰਦਾਸ ਜੀ ਵੀ ਬਾਸਰਕੇ ਪਿੰਡ ਦੇ ਸਨ। ਉਹ ਭਾਈ ਜੇਠਾ ਜੀ ਦੀ ਨਾਨੀ ਤੇ ਨਾਨਾ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਜਦੋਂ ਉਹਨਾਂ ਬੱਚਿਆਂ ਦਾ ਯਤੀਮ ਹੋਣਾ ਸੁਣਿਆ ਤਾਂ ਬੜੇ ਦੁਖੀ ਹੋਏ। ਉਹ ਬੱਚਿਆਂ ਦੀ ਕੁਝ ਮਦਦ ਕਰਨੀ ਚਾਹੁੰਦੇ ਸਨ। ਉਹ ਅਕਸਰ ਭਾਈ ਜੇਠਾ ਜੀ ਨੂੰ ਤਲਾਬ ਦੇ ਕਿਨਾਰੇ ਮਿਲਦੇ। ਬੱਚੇ ਦਾ ਸੁਭਾਅ ਉਹਨਾਂ ਨੂੰ ਬਹੁਤ ਚੰਗਾ ਲੱਗਦਾ। ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਜਦੋਂ ਗੋਇੰਦਵਾਲ ਵਸਾਉਣ ਲਈ ਭੇਜਿਆ ਤਾਂ ਇਹ ਵੀ ਕਿਹਾ ਕਿ ਉਹ ਆਪਣਾ ਪਰਿਵਾਰ ਬਾਸਰਕੇ ਤੋਂ ਗੋਇੰਦਵਾਲ ਲੈ ਜਾਣ। ਭਾਈ ਜੇਠਾ ਜੀ ਨੇ ਜਦ ਇਹ ਸੁਣਿਆ ਤਾਂ ਉਹਨਾਂ ਵੀ ਗੋਇੰਦਵਾਲ ਚਲੇ ਜਾਣ ਦਾ ਇਰਾਦਾ ਬਣਾ ਲਿਆ। ਉਹਨਾਂ ਆਪਣੇ ਨਾਨਾ ਜੀ ਨੂੰ ਇਸ ਬਾਰੇ ਦੱਸਿਆ। ਨਾਨਾ ਜੀ ਨੇ ਇਸ ਦੀ ਇਜਾਜ਼ਤ ਦੇ ਦਿੱਤੀ। ਇਸ ਤਰ੍ਹਾਂ ਉਹ ਗੁਰੂ ਅਮਰਦਾਸ ਜੀ ਦੇ ਨਾਲ ਹੀ ਗੋਇੰਦਵਾਲ ਆ ਗਏ। ਉਸ ਸਮੇਂ ਉਹ 12 ਸਾਲ ਦੇ ਸਨ। ਨਾਨਾ ਨਾਨੀ ਨੇ ਵੀ ਸੋਚਿਆ ਨਵੇਂ ਬਣਦੇ, ਸ਼ਹਿਰ ਵਿਚ ਜ਼ਿਆਦਾ ਕਮਾਈ ਹੋਵੇਗੀ। ਪੰਜ ਸਾਲ ਬਾਸਰਕੇ ਰਹਿਣ ਕਰਕੇ ਗੁਰੂ ਅਮਰਦਾਸ ਜੀ ਦੇ ਪ੍ਰਵਾਰ ਨੇ ਵੀ ਵੇਖਿਆ ਕਿ ਜੇਠਾ ਜੀ ਦਾ ਸੁਭਾਅ ਬਹੁਤ ਮਿਲਣਸਾਰ ਹੈ।

ਗੋਇੰਦਵਾਲ ਆ ਕੇ ਵੀ ਭਾਈ ਜੇਠਾ ਜੀ ਨੇ ਘੁੰਗਣੀਆਂ ਵੇਚਣ ਦਾ ਹੀ ਕੰਮ ਜਾਰੀ ਰੱਖਿਆ। ਇਥੇ ਉਹਨਾਂ ਇਹ ਵੀ ਦੇਖਿਆ ਕੇ ਤਿਆਰੀ ਦਾ ਕੰਮ ਪੂਰੇ ਜ਼ੋਰ-ਸ਼ੋਰ ਨਾਲ ਹੋ ਰਿਹਾ ਹੈ। ਦੂਰੋਂ ਨੇੜਿਉਂ ਸੰਗਤ ਆ ਕੇ ਬਿਨਾਂ ਕੁਝ ਪ੍ਰਾਪਤ ਕੀਤਿਆਂ ਸੇਵਾ ਕਰਦੀ ਹੈ। ਭਾਈ ਜੇਠਾ ਜੀ ਇਸ ਗੱਲ ਤੋਂ ਬਹੁਤ ਪ੍ਰਭਾਵਿਤ ਹੋਏ ਕਿ ਗੁਰੂ ਕੇ ਸਿੱਖ ਨਿਸ਼ਕਾਮ ਸੇਵਾ ਕਰਦੇ ਹਨ। ਉਹਨਾਂ ਵੀ ਗੁਰੂ ਦਾ ਸਿੱਖ ਬਣ ਜਾਣ ਦੀ ਸੋਚੀ। ਆਪਣੀਆਂ ਘੁੰਗਣੀਆਂ ਵੇਚਣ ਤੋਂ ਬਾਅਦ ਜਿੰਨਾਂ ਸਮਾਂ ਬਚਦਾ ਉਹ ਸੇਵਾ ਵਿਚ ਲਗਾ ਦੇਂਦੇ। ਉਹ ਆਈ ਸੰਗਤ ਦੀ ਵੀ ਸੇਵਾ ਕਰਦੇ। ਆਈ ਸੰਗਤ ਵਾਸਤੇ ਲੰਗਰ ਵੀ ਤਿਆਰ ਕੀਤਾ ਜਾਂਦਾ ਸੀ। ਭਾਈ ਜੇਠਾ ਜੀ ਲੰਗਰ ਵਾਸਤੇ ਪਾਣੀ ਲਿਆਉਣ ਦੀ ਸੇਵਾ ਕਰਦੇ ਕਦੀ ਲੰਗਰ ਵਿਚ ਬਰਤਨ ਸਾਫ਼ ਕਰਦੇ ਜੇ ਹੋਰ ਸਮਾਂ ਬਚਦਾ ਤਾਂ ਜੰਗਲ ਵਿਚ ਜਾ ਕੇ ਲੰਗਰ ਵਾਸਤੇ ਲੱਕੜੀਆਂ ਇਕੱਠੀਆਂ ਕਰ ਲੈਂਦੇ। ਗੁਰੂ ਅਮਰਦਾਸ ਜੀ ਨੂੰ ਇਹ ਲੜਕਾ ਬੜਾ ਚੰਗਾ ਲੱਗਦਾ ਸੀ। ਉਸ ਦੀ ਸੇਵਾ ਤੋਂ ਵੀ ਬਹੁਤ ਖ਼ੁਸ਼ ਸਨ। ਉਹਨਾਂ ਭਾਈ ਜੇਠਾ ਜੀ ਦਾ ਰਹਿਣ ਦਾ ਇੰਤਜ਼ਾਮ ਕਰ ਦਿੱਤਾ। ਹੋਰ ਸੇਵਾਦਾਰਾਂ ਨਾਲ

ਭਾਈ ਜੇਠਾ ਜੀ ਦੀ ਜਾਣ ਪਹਿਚਾਣ ਹੋ ਗਈ। ਪਰ ਗੁਰੂ ਅਮਦਰ ਦਾਸ ਜੀ ਦਾ ਪਰਿਵਾਰ ਭਾਈ ਜੇਠਾ ਜੀ ਨੂੰ ਆਪਣਾ ਹੀ ਮੰਨਦੇ ਸੀ ਜਿਵੇਂ ਭਾਈ ਗੁਰਦਾਸ ਜੀ, ਭਾਈ ਸਾਵਣ ਮੱਲ ਜੀ, ਭਾਈ ਜੱਸੂ ਜੀ ਉਹਨਾਂ ਨੂੰ ਆਪਣੇ ਭਰਾਵਾਂ ਵਾਂਗ ਮੰਨਦੇ।

ਗੋਇੰਦਵਾਲ ਵਿਚ ਉਸਾਰੀ ਦਾ ਕੰਮ 6 ਸਾਲ ਤੱਕ ਚਲਦਾ ਰਿਹਾ। ਭਾਈ ਗੋਇੰਦਾ ਗੁਰੂ ਜੀ ਦੇ ਕਹਿਣ ਅਨੁਸਾਰ ਰਹਿਣ ਵਾਸਤੇ ਘਰ ਬਣਾਉਂਦੇ। ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ ਗੁਰ ਗੱਦੀ ਗੁਰੂ ਅਮਰਦਾਸ ਜੀ ਨੂੰ ਦੇ ਗਏ ਤੇ ਹਦਾਇਤ ਕੀਤੀ ਕਿ ਜਾ ਕੇ ਗੋਇੰਦਵਾਲ ਵਸਾਉ ਉਸ ਨੂੰ ਸਿੱਖੀ ਦੇ ਪ੍ਰਚਾਰ ਦਾ ਕੇਂਦਰ ਬਣਾਉ। ਇਸ ਲਈ ਗੁਰੂ ਅਮਰਦਾਸ ਗੋਇੰਦਵਾਲ ਹੀ ਟਿਕ ਗਏ। ਜਦ ਸੰਗਤਾਂ ਨੇ ਸੁਣਿਆ ਕਿ ਗੁਰੂ ਅੰਗਦ ਦੇਵ ਜੀ ਗੱਦੀ ਗੁਰੂ ਅਮਰਦਾਸ ਜੀ ਨੂੰ ਦੇ ਗਏ ਹਨ ਅਤੇ ਉਹ ਗੋਇੰਦਵਾਲ ਵਸਾ ਰਹੇ ਹਨ ਤਾਂ ਸੰਗਤ ਗੱਦੀ ਤੇ ਬੈਠੇ ਨਵੇਂ ਗੁਰੂ ਨੂੰ ਮਿਲਣ ਗੋਇੰਦਵਾਲ ਹੁੰਮ ਹਮਾ ਕੇ ਆਉਣ ਲੱਗੀ। ਭਾਈ ਜੇਠਾ ਜੀ ਵੀ ਇਸ ਗੱਲ ਨੂੰ ਸੁਣ ਕੇ ਖ਼ੁਸ਼ ਸਨ ਕਿਉਂਕਿ ਗੁਰੂ ਸਾਹਿਬ ਦੀ ਸੇਵਾ ਕਰਨ ਦਾ ਮੌਕਾ ਜਿਆਦਾ ਮਿਲ ਸਕਦਾ ਸੀ। ਉਹ ਹੁਣ ਹਮੇਸ਼ਾਂ ਗੁਰੂ ਸਾਹਿਬ ਦੇ ਨਾਲ ਰਹਿੰਦੇ ਅਤੇ ਹਰ ਹੁਕਮ ਦੀ ਪਾਲਣਾ ਕਰਨ ਨੂੰ ਤਿਆਰ ਰਹਿੰਦੇ। ਜਦ ਗੁਰੂ ਸਾਹਿਬ ਦਰਬਾਰ ਵਿਚ ਹੁੰਦੇ ਤਾਂ ਅਕਸਰ ਭਾਈ ਜੇਠਾ ਜੀ ਉਹਨਾਂ ਨੂੰ ਪੱਖਾ ਝੱਲਣ ਦੀ ਸੇਵਾ ਕਰਦੇ।

ਭਾਵੇਂ ਉਥੇ ਲੰਗਰ ਸਭ ਲਈ ਸੀ ਫਿਰ ਵੀ ਭਾਈ ਜੇਠਾ ਜੀ ਆਪਣੀ ਜੀਵਿਕਾ ਲਈ ਘੁੰਗਣੀਆਂ ਆਈ ਸੰਗਤ ਵਿਚ ਵੇਚਦੇ। ਗੁਰੂ ਸਾਹਿਬ ਉਹਨਾਂ ਦੀ ਸੇਵਾ ਤੋਂ ਇਤਨੇ ਖ਼ੁਸ਼ ਸਨ ਕਿ ਇਕ ਦਿਨ ਉਹਨਾਂ ਭਾਈ ਜੇਠਾ ਜੀ ਨੂੰ ਬੁਲਾ ਕੇ ਕਿਹਾ, ਕਿਹੜੀ ਇੱਛਾ ਜਾਂ ਖਾਹਿਸ਼ ਤੈਨੂੰ ਇਥੇ ਲੈ ਆਈ ਹੈ ? ਤੇਰੀ ਜ਼ਿੰਦਗੀ ਦਾ ਕੀ ਨਿਸ਼ਾਨਾ ਹੈ ?" "ਭਾਈ ਜੇਠਾ ਜੀ ਨੇ ਗੁਰੂ ਜੀ ਅੱਗੇ ਨਮਸ਼ਕਾਰ ਕੀਤੀ ਤੇ ਕਿਹਾ, "ਸੱਚੇ ਪਾਤਸ਼ਾਹ ! ਮੈਂ ਆਪਣੀਆਂ, ਇੱਛਾਵਾਂ ਨੂੰ ਕਾਬੂ ਕਰਨ ਤੇ ਖ਼ਤਮ ਕਰਨ ਆਇਆ ਹਾਂ।" ਗੁਰੂ ਸਾਹਿਬ ਇਸ ਜਵਾਬ 'ਤੇ ਬਹੁਤ ਖ਼ੁਸ਼ ਹੋਏ। ਤਦ ਗੁਰੂ ਜੀ ਨੇ ਕਿਹਾ, "ਜੇ ਤੁਸੀਂ ਇਥੇ ਆਪਣੀਆਂ ਇਛਾਵਾਂ ਨੂੰ ਕਾਬੂ ਕਰਨ ਵਾਸਤੇ ਆਏ ਹੋ ਤਾਂ ਉਸ ਪ੍ਰਮਾਤਮਾ ਦੀ ਸੱਚੀ ਕ੍ਰਿਪਾ ਤੁਹਾਡਾ ਇੰਤਜ਼ਾਰ ਕਰ ਰਹੀ ਹੈ।"

ਉਹਨਾਂ ਆਪਣੀ ਮਿਹਨਤ ਤੇ ਸੁੱਚੀ ਸੇਵਾ ਨਾਲ ਸਭ ਦਾ ਦਿਲ ਜਿੱਤ ਲਿਆ। ਇਹ ਉਹਨਾਂ ਦੀ ਸੱਚੀ ਲਗਨ ਤੇ ਸੇਵਾ ਹੀ ਸੀ ਜਿਸ ਨੇ ਉਹਨਾਂ ਨੂੰ ਗੁਰੂ ਸਾਹਿਬ ਦਾ ਜਵਾਈ ਬਣਾ ਦਿੱਤਾ। ਉਹ ਤੇਜ਼ ਦਿਮਾਗ਼ ਵਾਲੇ ਬੁੱਧੀਮਾਨ ਵੀ ਸਨ। ਜਦੋਂ ਕੁਝ ਬ੍ਰਾਹਮਣਾਂ ਨੇ ਬਾਦਸ਼ਾਹ ਅਕਬਰ ਦੇ ਦਰਬਾਰ ਵਿਚ ਗੁਰੂ ਅਮਰਦਾਸ ਜੀ ਦੇ ਵਿਰੁੱਧ ਸ਼ਕਾਇਤ ਕੀਤੀ ਤਾਂ ਜੇਠਾ ਜੀ ਨੂੰ ਭੇਜਿਆ ਗਿਆ। ਭਾਈ ਜੇਠਾ ਜੀ ਨੇ ਇਹ ਇਲਜ਼ਾਮ ਦਾ ਜੁਵਾਬ ਬਹੁਤ

ਸਿਆਣਪ ਨਾਲ ਦਿੱਤਾ। ਉਹਨਾਂ ਕਿਹਾ, "ਗੁਰੂ ਅਮਰਦਾਸ ਜੀ ਹਿੰਦੂ ਧਰਮ ਨੂੰ ਨੁਕਸਾਨ ਪਹੁੰਚਾਉਣ ਜਾਂ ਹਿੰਦੂ ਧਰਮ ਨੂੰ ਖ਼ਤਮ ਨਹੀਂ ਕਰਨਾ ਚਾਹੁੰਦੇ। ਸਗੋਂ ਲੋਕ ਉਹਨਾਂ ਦਾ ਉਪਦੇਸ਼ ਸੁਣ ਕੇ ਆਪਣੀ ਜ਼ਿੰਦਗੀ ਦਾ ਮਕਸਦ ਸਮਝ ਗਏ ਹਨ। ਹਿੰਦੂ ਜਾਤ ਪਾਤ ਵਿਚ ਵਿਸ਼ਵਾਸ ਰੱਖਦੇ ਹਨ। ਉਹ ਸੋਚਦੇ ਹਨ ਕਿ ਕੋਈ ਉੱਚੀ ਜਾਤ ਦਾ ਹੈ ਤੇ ਕੋਈ ਛੋਟੀ ਜਾਤ ਦਾ। ਪਰ ਗੁਰੂ ਨਾਨਕ ਦੇਵ ਜੀ ਦਾ ਉਪਦੇਸ ਹੈ ਕਿ ਸਭ ਬਰਾਬਰ ਹਨ। ਆਦਮੀ ਆਪਣੇ ਕੰਮ ਨਾਲ ਵੱਡਾ ਛੋਟਾ ਹੁੰਦਾ ਹੈ। ਸਿੱਖ ਇਕ ਪ੍ਰਮਾਤਮਾ ਨੂੰ ਮੰਨਦੇ ਹਨ ਤੇ ਦੇਵੀ ਦੇਵਤਿਆਂ ਦੀ ਪੂਜਾ ਨਹੀਂ ਕਰਦੇ।"

ਭਾਈ ਜੇਠਾ ਜੀ ਦੇ ਵਿਚਾਰ ਸੁਣਨ ਤੋਂ ਬਾਅਦ ਅਕਬਰ ਇਸ ਨਤੀਜੇ ਤੇ ਪਹੁੰਚਿਆ, ਕਿ ਗੁਰੂ ਅਮਰਦਾਸ ਜੀ ਕੁਝ ਗਲਤ ਨਹੀਂ ਪ੍ਰਚਾਰ ਕਰ ਰਹੇ। ਉਹ ਇਤਨਾ ਖ਼ੁਸ਼ ਹੋਇਆ ਕਿ ਭਾਈ ਜੇਠਾ ਜੀ ਨੂੰ ਦਰਬਾਰ ਵਿਚ ਸਨਮਾਨਿਤ ਕੀਤਾ ਗਿਆ। ਜਦ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ ਦੀ ਵਫ਼ਾਦਾਰੀ ਤੇ ਯੋਗਤਾ ਬਾਰੇ ਸੁਣਿਆ ਤਾਂ ਬਹੁਤ ਖ਼ੁਸ਼ ਹੋਏ।

ਦਸੰਬਰ 1552 ਵਿਚ ਇਕ ਦਿਨ ਮਾਤਾ ਮਨਸਾ ਦੇਵੀ ਨੇ ਗੁਰੂ ਅਮਰਦਾਸ ਜੀ ਨੂੰ ਕਿਹਾ, "ਸਾਡੀ ਬੇਟੀ ਭਾਨੀ ਹੁਣ ਵੱਡੀ ਹੋ ਗਈ ਹੈ ਇਸ ਵਾਸਤੇ ਹੁਣ ਵਰ ਲੱਭਣ ਦਾ ਸਮਾਂ ਆ ਗਿਆ ਹੈ।"

ਗੁਰੂ ਜੀ ਨੇ ਉੱਤਰ ਦਿੱਤਾ, "ਤੁਸਾਂ ਇਹ ਬਹੁਤ ਚੰਗਾ ਕੀਤਾ ਕਿ ਸਾਨੂੰ ਯਾਦ ਕਰਵਾ ਦਿੱਤਾ ਹੈ ਕਿ ਬੇਟੀ ਵਿਆਹੁਣ ਯੋਗ ਹੋ ਗਈ ਹੈ ਪਰ ਇਹ ਵੀ ਦੱਸੋ ਕਿਸ ਤਰ੍ਹਾਂ ਦਾ ਵਰ ਲੱਭਣਾ ਚਾਹੀਦਾ ਹੈ" ? ਮਾਤਾ ਮਨਸਾ ਦੇਵੀ ਕਹਿਣ ਲੱਗੇ, "ਲੜਕਾ ਨੌਜਵਾਨ, ਸਿਹਤਮੰਦ, ਬੁੱਧੀਮਾਨ ਸਮਝਦਾਰ, ਸੱਚਾ ਸੁੱਚਾ, ਗੁਰਸਿੱਖ ਸੋਹਣਾ ਹੋਣਾ ਚਾਹੀਦਾ ਹੈ।" ਇਸ ਸਮੇਂ ਭਾਈ ਜੇਠਾ ਜੀ ਗੁਰੂ ਅਮਰਦਾਸ ਜੀ ਨੂੰ ਮਿਲਣ ਆ ਗਏ ਤਾਂ ਕਿ ਉਸਾਰੀ ਦੇ ਕੰਮ ਬਾਰੇ ਕੁਝ ਸਲਾਹ ਲੈ ਸਕਣ। ਜਦ ਉਹਨਾਂ ਵੇਖਿਆ, ਕਿ ਮਾਤਾ ਮਨਸਾ ਦੇਵੀ ਗੁਰੂ ਸਾਹਿਬ ਨਾਲ ਬੈਠ ਗੱਲ ਬਾਤ ਕਰ ਰਹੇ ਹਨ ਤਾਂ ਉਹ ਹੱਥ ਜੋੜ ਕੇ ਇਕ ਪਾਸੇ ਖੜੇ ਹੋ ਗਏ। ਜਦ ਮਾਤਾ ਮਨਸਾ ਦੇਵੀ ਨੇ ਭਾਈ ਜੇਠਾ ਜੀ ਨੂੰ ਵੇਖਿਆ ਤਾਂ ਇਸ ਵੱਲ ਇਸ਼ਾਰਾ ਕਰਕੇ ਕਿਹਾ, "ਭਾਨੀ ਜੀ ਵਾਸਤੇ ਇਸ ਤਰ੍ਹਾਂ ਦਾ ਲੜਕਾ ਹੋਣਾ ਚਾਹੀਦਾ ਹੈ।" ਗੁਰੂ ਜੀ ਮੁਸਕਰਾ ਪਏ ਤੇ ਕਹਿਣ ਲੱਗੇ, 'ਇਸ ਵਰਗਾ ਤੇ ਇਹ ਇਕੱਲਾ ਹੀ ਹੈ। ਦੁਨੀਆਂ ਵਿਚ ਇਸ ਵਰਗੇ ਗੁਣ ਤੇ ਨੈਣ ਨਕਸ਼ ਸਿਰਫ ਇਸੇ ਦੇ ਹੀ ਹਨ। ਜੇ ਇਸ ਦੇ ਗੁਣ ਤੁਹਾਡੇ ਖਿਆਲਾਂ ਨਾਲ ਮੇਲ ਖਾਂਦੇ ਹਨ ਤਾਂ ਆਪਣੀ ਬੇਟੀ ਵਾਸਤੇ ਇਹ ਠੀਕ ਵਰ ਕਿਉਂ ਨਹੀਂ ?" ਮਾਤਾ ਮਨਸਾ ਦੇਵੀ ਨੇ ਕੋਈ ਇਤਰਾਜ਼ ਨਹੀਂ ਕੀਤਾ। ਕੁਝ ਹੀ ਦਿਨਾਂ ਬਾਅਦ ਬੀਬੀ ਭਾਨੀ ਜੀ ਦਾ ਵਿਆਹ

ਭਾਈ ਜੇਠਾ ਜੀ ਨਾਲ ਕਰ ਦਿੱਤਾ ਗਿਆ। ਉਹਨਾਂ ਦੋਨਾਂ ਦਾ ਸੁਭਾਅ ਇਕੋ ਜਿਹਾ ਸੀ ਤੇ ਇਕੋ ਜਿਹੇ ਹੀ ਲੱਗਦੇ ਸਨ।

ਵਿਆਹ ਤੋਂ ਬਾਅਦ ਜਦੋਂ ਉਹ ਗੁਰੂ ਅਮਰਦਾਸ ਜੀ ਤੇ ਮਾਤਾ ਮਨਸਾ ਦੇਵੀ ਨੂੰ ਮਿਲਣ ਗਏ ਤਾਂ ਉਹਨਾਂ ਖ਼ੁਸ਼ਹਾਲ ਜੀਵਨ ਤੇ ਲੰਬੀ ਉਮਰ ਦਾ ਅਸ਼ੀਰਵਾਦ ਦਿੱਤਾ। ਬੀਬੀ ਭਾਨੀ ਜੀ ਤੇ ਜੇਠਾ ਜੀ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹਨਾਂ ਨੂੰ ਉਥੇ ਹੀ ਰਹਿਣ ਦੀ ਆਗਿਆ ਦਿੱਤੀ ਜਾਵੇ ਤਾਂ ਕਿ ਉਹ ਗੁਰੂ ਚਰਨਾਂ ਵਿਚ ਰਹਿ ਕੇ ਉਹਨਾਂ ਦੀ ਸੇਵਾ ਕਰ ਸਕਣ। ਗੁਰੂ ਸਾਹਿਬ ਨੇ ਇਜਾਜ਼ਤ ਦੇ ਦਿੱਤੀ ਤੇ ਉਹਨਾਂ ਲਈ ਇਕ ਵੱਖਰਾ ਘਰ ਬਣਵਾ ਦਿੱਤਾ।

ਭਾਈ ਜੇਠਾ ਜੀ ਦੀ ਸੇਵਾ ਨਿਸ਼ਕਾਮ ਹੁੰਦੀ ਤੇ ਉਹ ਸਰੀਰਕ ਤੌਰ ਤੇ ਆਪਣੇ ਆਪ ਨੂੰ ਸਭ ਤੋਂ ਨੀਵਾਂ ਜਾਣਦੇ ਪਰ ਮਨ ਵਿਚ ਪ੍ਰਮਾਤਮਾ ਦਾ ਸਿਮਰਨ ਕਰਦੇ ਰਹਿੰਦੇ। ਗੁਰੂ ਅਮਰਦਾਸ ਜੀ ਉਹਨਾਂ ਦੀ ਸੇਵਾ ਤੋਂ ਇਤਨੇ ਖ਼ੁਸ਼ ਸਨ ਕਿ ਉਹਨਾਂ ਸੋਚ ਲਿਆ ਸੀ ਕਿ ਸਿੱਖਾਂ ਦੇ ਅਗਲੇ ਗੁਰੂ ਉਹੀ ਬਣਨਗੇ। ਪਰ ਕਈ ਸਿੱਖ ਸ਼ਰਧਾਲੂ ਸਮਝਦੇ ਸਨ ਕਿ ਇਹ ਗੱਦੀ ਭਾਈ ਰਾਮਾ ਜੀ ਜੋ ਗੁਰੂ ਸਾਹਿਬ ਦੇ ਵੱਡੇ ਜਵਾਈ ਸਨ ਉਹਨਾਂ ਨੂੰ ਮਿਲਣੀ ਚਾਹੀਦੀ ਹੈ। ਗੁਰੂ ਸਾਹਿਬ ਨੇ ਸਿੱਖਾਂ ਦੀ ਤਸੱਲੀ ਲਈ ਦੋਨਾਂ ਨੂੰ ਪਰਖਣ ਦਾ ਫੈਸਲਾ ਕੀਤਾ।

ਇਕ ਦਿਨ ਗੁਰੂ ਅਮਰਦਾਸ ਜੀ ਨੇ ਭਾਈ ਰਾਮਾਂ ਜੀ ਤੇ ਭਾਈ ਜੇਠਾ ਜੀ ਨੂੰ ਬੁਲਾ ਕੇ ਕਿਹਾ, ਕਿ ਸ਼ਾਮ ਦੇ ਦੀਵਾਨ ਲਈ ਅਲੱਗ ਅਲੱਗ ਜਗ੍ਹਾ ਤੇ ਦੋ ਚਬੂਤਰੇ ਤਿਆਰ ਕਰੋ। ਦੋਨ ਨੂੰ ਜਗ੍ਹਾ ਸਮਝਾ ਦਿੱਤੀ ਗਈ। ਦੋਨੋਂ ਜਵਾਈਆਂ ਨੇ ਗੁਰੂ ਸਾਹਿਬ ਅੱਗੇ ਸਿਰ ਝੁਕਾਇਆ।

ਅਗਲੇ ਦਿਨ ਚਬੂਤਰਾ ਬਣਾਉਣਾ ਸ਼ੁਰੂ ਕਰ ਦਿੱਤਾ ਤੇ ਸ਼ਾਮ ਤੱਕ ਪੂਰਾ ਕਰ ਦਿੱਤਾ ਗੁਰੂ ਸਾਹਿਬ ਨੂੰ ਆ ਕੇ ਦੇਖਣ ਲਈ ਕਿਹਾ ਗਿਆ। ਗੁਰੂ ਸਾਹਿਬ ਨੇ ਦੇਖਦਿਆਂ ਹੀ ਕਿਹਾ, "ਦੋਨੋਂ ਚਬੂਤਰੇ ਠੀਕ ਨਹੀਂ ਬਣੇ, ਇਹਨਾਂ ਨੂੰ ਢਾਹ ਕੇ ਦੁਬਾਰਾ ਬਣਾਉ।" ਇਹ ਢਾਹੁਣ 'ਤੇ ਦੁਬਾਰਾ ਬਨਾਉਣ ਦਾ ਕੰਮ 7 ਦਿਨ ਚੱਲਦਾ ਰਿਹਾ, ਰੋਜ਼ ਗੁਰੂ ਸਾਹਿਬ ਕੋਈ ਨਾ ਕੋਈ ਨੁਕਸ ਕੱਢ ਦੇਂਦੇ ਤੇ ਢਾਹ ਕੇ ਦੁਬਾਰਾ ਚਬੂਤਰਾ ਬਣਾਉਣ ਨੂੰ ਕਹਿ ਦਿੰਦੇ।

ਅੱਠਵੇਂ ਦਿਨ ਜਦੋਂ ਚਬੂਤਰਾ ਦੇਖਣ ਆਏ ਤੇ ਬੜੇ ਧਿਆਨ ਨਾਲ ਭਾਈ ਰਾਮਾ ਜੀ ਦਾ ਚਬੂਤਰਾ ਦੇਖਿਆ ਕੁਝ ਦੇਰ ਚੁੱਪ ਰਹਿਣ ਤੋਂ ਬਾਅਦ ਚਬੂਤਰੇ ਵੱਲ ਇਸ਼ਾਰਾ ਕਰਦੇ ਹੋਏ ਕਿਹਾ, "ਇਹ ਠੀਕ ਨਹੀਂ ਬਣਿਆ ਇਸ ਨੂੰ ਢਾਹ ਦਿਉ।"

ਜਦ ਭਾਈ ਰਾਮਾ ਜੀ ਨੇ ਦੁਬਾਰਾ ਢਾਹੁਣ ਦਾ ਸੁਣਿਆ ਤਾਂ ਗੁੱਸੇ 'ਤੇ ਕਾਬੂ ਨਾ ਰੱਖ

ਸਕੇ। ਕਹਿਣ ਲੱਗੇ", "ਆਪਨੇ ਜਿਸ ਤਰ੍ਹਾਂ ਸਮਝਾਇਆ ਸੀ ਮੈਂ ਚਬੂਤਰਾ ਉਸੇ ਤਰ੍ਹਾਂ ਬਣਾਇਆ ਹੈ ਮੈਂ ਇਸ ਨੂੰ ਹੁਣ ਨਹੀਂ ਢਾਵਾਂਗਾ। ਮੈਨੂੰ ਲੱਗਦਾ ਬੁੱਢੇ ਹੋਣ ਕਾਰਣ ਤੁਹਾਡੀ ਯਾਦਾਸ਼ਤ ਕਮਜ਼ੋਰ ਹੋ ਗਈ ਹੈ।" ਤਦ ਗੁਰੂ ਸਾਹਿਬ ਨੇ ਜੇਠਾ ਜੀ ਦੇ ਬਣਾਏ ਚਬੂਤਰੇ ਵੱਲ ਤੱਕਿਆ। ਭਾਈ ਜੇਠਾ ਜੀ ਦਾ ਚਬੂਤਰਾ ਵੀ ਠੀਕ ਨਹੀਂ ਕਹਿ ਕੇ ਢਾਹੁਣ ਲਈ ਕਹਿ ਦਿੱਤਾ। ਭਾਈ ਜੇਠਾ ਜੀ ਨੇ ਗੁਰੂ ਜੀ ਅੱਗੇ ਸਿਰ ਝੁਕਾਇਆ ਤੇ ਕਿਹਾ, "ਮੇਰੇ ਮਾਲਿਕ ! ਮੈਂ ਬਹੁਤ ਹੀ ਅਨਾੜੀ ਕਾਰੀਗਰ ਹਾਂ। ਮੇਰੇ ਸਿਰ ਤੇ ਮੇਹਰ ਭਰਿਆ ਹੱਥ ਰੱਖੋ ਤੇ ਮੈਨੂੰ ਸੋਝੀ ਬਖ਼ਸ਼ੋ ਤਾਂ ਕਿ ਮੈਂ ਆਪ ਦੀ ਇੱਛਾ ਅਨੁਸਾਰ ਚਬੂਤਰਾ ਬਣਾ ਸਕਾਂ।"

ਇਹ ਸੁਣ ਕੇ ਗੁਰੂ ਸਾਹਿਬ ਬਹੁਤ ਖ਼ੁਸ਼ ਹੋਏ। ਉਹਨਾਂ ਗੁਰਗੱਦੀ ਭਾਈ ਜੇਠਾ ਜੀ ਨੂੰ ਦੇਣ ਦਾ ਫੈਸਲਾ ਕਰ ਲਿਆ। ਇਸ ਦੌਰਾਨ ਗੁਰੂ ਅਮਰਦਾਸ ਜੀ ਇਕ ਹੋਰ ਨਵਾਂ ਸ਼ਹਿਰ ਉਸਾਰਣਾ ਚਾਹੁੰਦੇ ਸਨ। ਉਹ ਸ੍ਰੀ ਗੁਰੂ ਰਾਮਦਾਸ ਜੀ ਨੂੰ ਨਾਲ ਲੈ ਕੇ ਉਸ ਜਗ੍ਹਾ ਤੇ ਪਹੁੰਚੇ ਜਿਥੇ ਉਹ ਸ਼ਹਿਰ ਦਾ ਨਿਰਮਾਣ ਕਰਨਾ ਚਾਹੁੰਦੇ ਸਨ। ਗੁਰੂ ਅਮਰਦਾਸ ਜੀ ਨੇ ਗੁੰਮਟਾਲੇ, ਤੁੰਗ, ਸੁਲਤਾਨ ਵਿੰਡ ਤੇ ਗਿਲਵਾਲੀ ਪਿੰਡਾਂ ਦੀ ਕੁਝ ਜ਼ਮੀਨ ਖ਼ਰੀਦ ਲਈ। ਇਹ ਕੰਮ ਅੱਗੇ ਕਰਨ ਲਈ ਉਹਨਾਂ ਸ੍ਰੀ ਰਾਮਦਾਸ ਜੀ ਨੂੰ ਸੌਂਪ ਦਿੱਤਾ। ਗੁਰੂ ਰਾਮਦਾਸ ਜੀ ਨੇ ਸਭ ਤੋਂ ਪਹਿਲਾਂ ਰਹਿਣ ਲਈ ਘਰ ਬਣਵਾਏ। ਘਰ ਅਤੇ ਬਾਜ਼ਾਰ ਬਣ ਗਏ ਤਾਂ ਗੁਰੂ ਅਮਰਦਾਸ ਜੀ ਨੇ ਸ੍ਰੀ ਰਾਮਦਾਸ ਜੀ ਨੂੰ ਵਾਪਿਸ ਗੋਇੰਦਵਾਲ ਬੁਲਾਇਆ। ਗੋਇੰਦਵਾਲ ਪਹੁੰਚਦੇ ਹੀ ਗੁਰੂ ਅਮਰਦਾਸ ਜੀ ਨੇ ਗੁਰਗੱਦੀ ਸ੍ਰੀ ਰਾਮਦਾਸ ਜੀ ਨੂੰ ਦੇ ਦਿੱਤੀ ਤੇ ਚੌਥੇ ਗੁਰੂ ਸਥਾਪਿਤ ਕਰ ਦਿੱਤਾ। ਗੁਰੂ ਅਮਰਦਾਸ ਜੀ ਨੇ ਹੁਣ ਨਵੇਂ ਗੁਰੂ ਨੂੰ ਆਪਣਾ ਘਰ ਨਵੇਂ ਬਣਦੇ ਸ਼ਹਿਰ ਵਿਚ ਲਿਜਾਣ ਦੀ ਆਗਿਆ ਦੇ ਦਿੱਤੀ। ਉਸਾਰੀ ਦਾ ਕੰਮ ਜ਼ੋਰ ਤੇ ਚੱਲ ਰਿਹਾ ਸੀ। ਅਲੱਗ ਅਲੱਗ ਕਿੱਤਿਆਂ ਦੇ ਲੋਕਾਂ ਲਈ ਵੱਖਰੇ ਬਾਜ਼ਾਰ ਤਿਆਰ ਹੋ ਗਏ ਸਨ। ਸ਼ਹਿਰ ਦਾ ਨਾਮ "ਗੁਰੂ ਦਾ ਚੱਕ" ਤੋਂ ਬਦਲ ਕੇ "ਚੱਕ ਰਾਮਦਾਸ" ਰੱਖ ਦਿੱਤਾ ਗਿਆ।

ਸ਼ਹਿਰ ਵਸਾਉਣ ਤੋਂ ਬਾਅਦ ਅੰਮ੍ਰਿਤ ਸਰੋਵਰ ਦਾ ਨਿਰਮਾਣ ਸ਼ੁਰੂ ਹੋਇਆ। ਲੋਕਾਂ ਵਾਸਤੇ ਲੰਗਰ ਦਾ ਇੰਤਜ਼ਾਮ ਵੀ ਕਰ ਦਿੱਤਾ ਗਿਆ। ਅੰਮ੍ਰਿਤ ਸਰੋਵਰ ਦੇ ਬਣ ਜਾਣ ਤੇ ਸ਼ਹਿਰ ਦਾ ਨਾਮ "ਅੰਮ੍ਰਿਤਸਰ" ਰੱਖ ਦਿੱਤਾ ਗਿਆ। ਸ਼ਹਿਰ ਦਾ ਵਿਕਾਸ ਤੇ ਪ੍ਰਸਿੱਧੀ ਦਿਨ-ਬ-ਦਿਨ ਵਧਣ ਲੱਗੀ।

ਉਹਨਾਂ ਦਿਨਾਂ ਵਿਚ ਲਾਹੌਰ ਤੋਂ ਯਾਤਰੂ ਗੁਰੂ ਦਰਸ਼ਨਾਂ ਨੂੰ ਗੁਰੂ ਦਰਬਾਰ ਵਿਚ ਆਏ। ਉਹਨਾਂ ਯਾਤਰੂਆਂ ਨਾਲ ਗੁਰੂ ਸਾਹਿਬ ਦਾ ਇਕ ਰਿਸ਼ਤੇਦਾਰ ਭਾਈ ਸਿਹਾਰੀ ਮੱਲ ਵੀ ਆਇਆ। ਵਾਪਸੀ ਤੇ ਭਾਈ ਸਿਹਾਰੀ ਮੱਲ ਜੀ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਉਹ

ਆਪਣੇ ਜਨਮ ਅਸਥਾਨ 'ਤੇ ਇਕ ਵਾਰੀ ਆਉਣ ਲਾਹੌਰ ਦੇ ਸਿੱਖ ਉਨ੍ਹਾਂ ਦਾ ਬੇਸਬਰੀ ਨਾਲ ਇੰਤਜ਼ਾਰ ਕਰ ਰਹੇ ਹਨ।

ਗੁਰੂ ਸਾਹਿਬ ਮੰਨ ਗਏ ਤੇ ਇਕ ਮਹੀਨੇ ਦੇ ਅੰਦਰ ਲਾਹੌਰ ਆਉਣ ਦਾ ਵਾਇਦਾ ਕਰ ਲਿਆ। ਇਕ ਦਿਨ ਉਹਨਾਂ ਸਿੱਖਾਂ ਨੂੰ ਲਾਹੌਰ ਜਾਣ ਦਾ ਇੰਤਜਾਮ ਕਰਨ ਲਈ ਕਿਹਾ। ਉਹਨਾਂ ਆਪਣੇ ਪਰਿਵਾਰ ਦੇ ਸਾਰੇ ਮੈਂਬਰ ਤੇ ਹੋਰ ਸਿੱਖਾਂ ਨੂੰ ਵੀ ਨਾਲ ਲਿਆ ਤੇ ਲਾਹੌਰ ਪਹੁੰਚ ਗਏ। ਕੀ ਦੇਖਦੇ ਹਨ ਕਿ ਸ਼ਹਿਰ ਦੇ ਸਾਰੇ ਪਤਵੰਤੇ ਸਿੱਖ ਤੇ ਸ਼ਹਿਰ ਨਿਵਾਸੀ ਉਹਨਾਂ ਦੇ ਸਵਾਗਤ ਨੂੰ ਆਏ ਹਨ। ਉਹਨਾਂ ਨੂੰ ਆਪਣੇ ਉੱਤੇ ਮਾਣ ਹੋ ਰਿਹਾ ਸੀ ਕਿ ਗੁਰੂ ਸਾਹਿਬ ਲਾਹੌਰ ਦੇ ਰਹਿਣ ਵਾਲੇ ਹਨ। ਉਹਨਾਂ ਨੂੰ ਇਹ ਜਾਣ ਕੇ ਖ਼ੁਸ਼ੀ ਹੋ ਰਹੀ ਸੀ ਕਿ ਯਤੀਮ ਬੱਚਾ ਆਪਣੀ ਸੇਵਾ ਤੇ ਮਿਹਨਤ ਕਾਰਨ ਅੱਜ ਸੱਚਾ ਪਾਤਸ਼ਾਹ ਬਣ ਗਿਆ ਹੈ।

ਗੁਰੂ ਰਾਮਦਾਸ ਜੀ ਸਭ ਤੋਂ ਪਹਿਲਾਂ ਆਪਣੇ ਘਰ ਚੂਨਾ ਮੰਡੀ ਗਏ। ਕੁਝ ਦੇਰ ਉਥੇ ਰਹਿ ਕੇ ਉਸ ਘਰ ਨੂੰ ਧਰਮਸ਼ਾਲਾ ਵਿਚ ਬਦਲ ਦਿੱਤਾ। ਕੁਝ ਸਮਾਂ ਲਾਹੌਰ ਬਿਤਾ ਕੇ ਵਾਪਿਸ ਆਪਣੇ ਪਰਿਵਾਰ ਤੇ ਸਿੱਖਾਂ ਨਾਲ ਅੰਮ੍ਰਿਤਸਰ ਪਰਤ ਆਏ।

ਗੁਰੂ ਸਾਹਿਬ ਦੇ ਬਾਦਸ਼ਾਹ ਅਕਬਰ ਨਾਲ ਵੀ ਬਹੁਤ ਚੰਗੇ ਸੰਬੰਧ ਸਨ। ਇਕ ਵਾਰੀ ਅਕਬਰ ਅਫ਼ਗਾਨਾਂ ਦੀ ਬਗ਼ਾਵਤ ਨੂੰ ਦਬਾਉਣ ਵਾਸਤੇ ਲਾਹੌਰ ਆਇਆ। ਤਾਂ ਉਸ ਨੇ ਅੰਮ੍ਰਿਤਸਰ ਗੁਰੂ ਰਾਮਦਾਸ ਜੀ ਨੂੰ ਮਿਲਣ ਦੀ ਇੱਛਾ ਜ਼ਾਹਿਰ ਕੀਤੀ। ਉਹਦੇ ਅਹਿਲਕਾਰਾਂ ਨੇ ਉਸ ਨੂੰ ਦੱਸਿਆ ਕਿ ਗੁਰੂ ਸਾਹਿਬ ਆਪ ਪ੍ਰਮਾਤਮਾ ਦਾ ਰੂਪ ਹਨ ਉਹਨਾਂ ਨੂੰ ਮਾਇਆ ਜਾਂ ਤਾਕਤ ਨਾਲ ਕੋਈ ਮੋਹ ਨਹੀਂ। ਪਰ ਬਾਦਸ਼ਾਹ ਅਕਬਰ ਆਪਣੇ ਨਾਲ ਸੋਨੇ ਦੇ ਸਿੱਕੇ ਗੁਰੂ ਸਾਹਿਬ ਨੂੰ ਭੇਟਾ ਕਰਨ ਲਈ ਲੈ ਗਿਆ।

ਜਦੋਂ ਉਹ ਦਰਬਾਰ ਵਿਚ ਪਹੁੰਚਿਆ ਉਸ ਨੇ ਦੇਖਿਆ ਕਿ ਸੰਗਤ ਬੈਠੀ ਗੁਰੂ ਸਾਹਿਬ ਦੇ ਬਚਨ ਸੁਣ ਰਹੀ ਹੈ। ਗੁਰੂ ਜੀ ਨੇ ਬਾਦਸ਼ਾਹ ਦਾ ਪੂਰਾ ਸਤਿਕਾਰ ਕੀਤਾ ਤੇ ਆਪਦੇ ਕੋਲ ਹੀ ਬੈਠਣ ਲਈ ਕਿਹਾ। ਬਾਦਸ਼ਾਹ ਗੁਰੂ ਸਾਹਿਬ ਦੀ ਨਿਮਰਤਾ ਦੇਖਣ ਆਇਆ ਸੀ। ਉਸ ਨੇ ਇਕ ਵੱਡੇ ਥਾਲ ਵਿਚ ਸੋਨੇ ਦੀਆਂ ਮੋਹਰਾਂ ਭੇਟ ਕੀਤੀਆਂ। ਇਸ ਸਮੇਂ ਗੁਰੂ ਰਾਮਦਾਸ ਜੀ ਦੇ ਛੋਟੇ ਬੇਟੇ (ਗੁਰੂ) ਅਰਜਨ ਦੇਵ ਜੀ ਉਥੇ ਬੈਠੇ ਸਨ। ਗੁਰੂ ਸਾਹਿਬ ਨੇ ਉਹਨਾਂ ਨੂੰ ਹੁਕਮ ਦਿੱਤਾ ਕਿ ਇਹ ਥਾਲ ਲਿਜਾ ਕੇ ਜ਼ਰੂਰਤ ਮੰਦਾਂ ਵਿਚ ਵੰਡ ਦਿਉ। (ਗੁਰੂ ਅਰਜਨ ਦੇਵ ਜੀ ਨੇ ਥਾਲ ਲਿਜਾ ਕੇ ਮੋਹਰਾਂ ਗ਼ਰੀਬ ਲੋਕਾਂ ਵਿਚ ਵੰਡ ਦਿੱਤੀਆਂ। ਬਾਦਸ਼ਾਹ ਅਕਬਰ ਗੁਰੂ ਸਾਹਿਬ ਦੇ ਇਸ ਹੁਕਮ 'ਤੇ ਬਹੁਤ ਹੈਰਾਨ ਹੋਇਆ। ਬਾਅਦ ਵਿਚ ਗੁਰੂ ਸਾਹਿਬ ਨੇ ਬਾਦਸ਼ਾਹ ਨੂੰ ਦੱਸਿਆ ਕਿ ਗੁਰੂ ਆਪਣੇ ਕੋਲ ਮਾਇਆ (ਧਨ) ਨਹੀਂ ਰੱਖਦੇ। ਜੋ ਵੀ ਸੰਗਤ ਵੱਲੋਂ ਉਹਨਾਂ

ਨੂੰ ਆਉਂਦਾ ਹੈ ਉਹ ਗ਼ਰੀਬਾਂ ਵਿਚ ਵੰਡ ਦੇਂਦੇ ਹਨ। ਗੁਰੂ ਕਾ ਲੰਗਰ 24 ਘੰਟੇ ਚੱਲਦਾ ਰਹਿੰਦਾ। ਅਕਬਰ ਮੰਨ ਗਿਆ ਕਿ ਗੁਰੂ ਰਾਮਦਾਸ ਜੀ ਮਹਾਨ ਸੰਤ ਹਨ। ਅਕਬਰ ਨੇ ਗੁਰੂ ਕਾ ਲੰਗਰ ਚਲਾਉਣ ਲਈ 12 ਪਿੰਡ ਗੁਰੂ ਸਾਹਿਬ ਨੂੰ ਜਾਗੀਰ ਵਿਚ ਦੇਣ ਦਾ ਫੈਸਲਾ ਕੀਤਾ। ਪਰ ਗੁਰੂ ਸਾਹਿਬ ਨੇ ਮਨ੍ਹਾਂ ਕਰ ਦਿੱਤਾ ਤੇ ਕਿਹਾ, "ਲੰਗਰ ਜਗੀਰ ਨਾਲ ਨਹੀਂ ਖੋਲ੍ਹਿਆ ਜਾਂਦਾ। ਆਦਮੀ ਇਹਨਾਂ ਜਾਗੀਰਾਂ ਪਿੱਛੇ ਇਕ ਦੂਜੇ ਨਾਲ ਲੜਦਾ ਹੈ। ਇਹ ਜਗੀਰ ਧਨ ਦੌਲਤ ਹੀ ਬੁਰਾਈ, ਹੰਕਾਰ ਤੇ ਹਉਮੈ ਦਾ ਕਾਰਣ ਹੈ।" ਬਾਦਸ਼ਾਹ ਗੁਰੂ ਸਾਹਿਬ ਦੇ ਇਹ ਬਚਨ ਸੁਣ ਕੇ ਬਹੁਤ ਪ੍ਰਸੰਨ ਹੋਇਆ, ਉਸ ਨੇ ਆਪਣੇ ਦਰਬਾਰੀਆਂ ਨੂੰ ਕਿਹਾ ਕਿ ਉਸ ਨੇ ਇਥੇ ਪ੍ਰਮਾਤਮਾ ਦਾ ਅਸਲੀ ਰੂਪ ਦੇਖਿਆ ਹੈ।

ਇਕ ਵਾਰੀ ਗੁਰੂ ਨਾਨਕ ਸਾਹਿਬ ਦੇ ਵੱਡੇ ਪੁੱਤਰ ਬਾਬਾ ਸ੍ਰੀ ਚੰਦ ਜੀ ਗੁਰੂ ਰਾਮਦਾਸ ਜੀ ਨੂੰ ਮਿਲਣ ਆਏ। ਉਹਨਾਂ ਸੁਣਿਆ ਸੀ ਕਿ ਅੰਮ੍ਰਿਤਸਰ ਸ਼ਹਿਰ ਵਸਾਇਆ ਗਿਆ ਹੈ ਤੇ ਇਕ ਅੰਮ੍ਰਿਤ ਸਰੋਵਰ ਵੀ ਖੁਦਵਾਇਆ ਗਿਆ ਹੈ। ਉਸ ਸਮੇਂ ਉਹਨਾਂ ਦੀ ਉਮਰ 90 ਸਾਲ ਦੀ ਸੀ। ਕਿਉਂਕਿ ਉਹ ਯੋਗ ਵਿੱਦਿਆ ਜਾਣਦੇ ਸਨ ਤੇ ਭਗਤੀ ਕਰਨ ਵਾਲੇ ਸਨ ਇਸ ਲਈ ਕਾਫੀ ਤੰਦਰੁਸਤ ਤੇ ਫੁਰਤੀਲੇ ਸਨ। ਉਹ ਯੋਗੀਆ ਰੰਗ ਦੇ ਬਸਤਰ ਹੀ ਪਹਿਣਦੇ ਸਨ। ਪਰ ਉਹਨਾਂ ਦਾ ਯੋਗੀਆਂ ਨਾਲ ਕੋਈ ਸੰਬੰਧ ਨਹੀਂ ਸੀ।

ਜਦ ਗੁਰੂ ਰਾਮਦਾਸ ਜੀ ਨੇ ਉਹਨਾਂ ਦਾ ਆਉਣਾ ਸੁਣਿਆ ਤਾਂ ਆਪ ਉਠ ਕੇ ਬਾਬਾ ਸ੍ਰੀ ਚੰਦ ਜੀ ਨੂੰ ਲੈਣ ਗਏ। ਗੁਰੂ ਨਾਨਕ ਦੇਵ ਜੀ ਦੇ ਪੁੱਤਰ ਹੋਣ ਕਾਰਣ ਉਹਨਾਂ ਬਾਬਾ ਸ੍ਰੀ ਚੰਦ ਜੀ ਨੂੰ ਪੂਰਾ ਸਤਿਕਾਰ ਦਿੱਤਾ ਤੇ ਆਪਣੇ ਨਾਲ ਸਿੰਘਾਸਨ ਤੇ ਬੈਠਾਇਆ। ਬਾਬਾ ਸ੍ਰੀ ਚੰਦ ਜੀ ਗੁਰੂ ਰਾਮਦਾਸ ਜੀ ਦਾ ਰੂਹਾਨੀ ਚਿਹਰਾ ਵੇਖ ਕੇ ਪ੍ਰਸੰਨ ਹੋ ਗਏ। ਗੁਰੂ ਰਾਮਦਾਸ ਜੀ ਦੀ ਦਿਲਖਿੱਚ ਸਖਸ਼ੀਅਤ ਨੇ ਬਾਬਾ ਸ੍ਰੀ ਚੰਦ ਜੀ ਨੂੰ ਮੋਹਿਤ ਕਰ ਦਿੱਤਾ। ਉਹਨਾਂ ਗੁਰੂ ਸਾਹਿਬ ਦੇ ਲੰਬੇ ਦਾੜ੍ਹੇ ਵੱਲ ਇਸ਼ਾਰਾ ਕਰਦੇ ਹੋਏ ਕਿਹਾ, "ਤੁਸੀਂ ਆਪਣਾ ਦਾੜ੍ਹਾ ਇਤਨਾ ਲੰਬਾ ਕਿਉਂ ਵਧਾਇਆ ਹੋਇਆ ਹੈ ?" ਗੁਰੂ ਜੀ ਨੇ ਬੜੀ ਨਿਮਰਤਾ ਨਾਲ ਕਿਹਾ, ਤੁਹਾਡੇ ਵਰਗੇ ਮਹਾਂਪੁਰਖਾਂ ਦੇ ਚਰਨਾਂ ਨੂੰ ਝਾੜਨ ਵਾਸਤੇ।" ਬਾਬਾ ਸ੍ਰੀ ਚੰਦ ਜੀ ਹੱਸ ਕੇ ਕਹਿਣ ਲੱਗੇ, "ਤੁਹਾਡੀ ਇਹੀ ਨਿਮਰਤਾ ਤੇ ਦੀਨਤਾ ਨੇ ਤੁਹਾਨੂੰ ਗੁਰਗੱਦੀ ਦੇ ਮਾਲਿਕ ਬਣਾਇਆ ਹੈ, ਅਸਾਂ ਤੁਹਾਡੀ ਨਿਮਰਤਾ, ਪਿਆਰ ਤੇ ਮਿਲਾਪੜੇਪਣ ਬਾਰੇ ਸੁਣਿਆ ਸੀ। ਅੱਜ ਅੱਖਾਂ ਨਾਲ ਵੇਖ ਲਿਆ। ਤੁਸੀਂ ਆਪਣੀ ਨਿਸ਼ਕਾਮ ਸੇਵਾ ਨਾਲ ਗੁਰਗੱਦੀ ਹੀ ਨਹੀਂ ਪ੍ਰਾਪਤ ਕੀਤੀ ਸਗੋਂ ਮਨੁੱਖਤਾ ਦਾ ਦਿਲ ਜਿੱਤ ਲਿਆ ਹੈ। ਤੁਹਾਡੀ ਪ੍ਰੰਸਸਾ ਸ਼ਬਦਾਂ ਵਿਚ ਬਿਆਨ ਨਹੀਂ ਕੀਤੀ ਜਾ ਸਕਦੀ। ਮੈਂ ਬਹੁਤ ਖ਼ੁਸ਼ ਹਾਂ ਕਿ ਅੰਮ੍ਰਿਤਸਰ ਸ਼ਹਿਰ ਤੁਸੀਂ ਬਹੁਤ ਹੀ ਮਿਹਨਤ ਤੇ ਲਗਨ

ਨਾਲ ਵਸਾਇਆ ਹੈ। ਇਸ ਅੰਮ੍ਰਿਤ ਸਰੋਵਰ ਦੀ ਮਹਿਮਾਂ ਤੇ ਸ਼ਾਨ ਦੇ ਬਰਾਬਰ ਹੋਰ ਕੋਈ ਨਹੀਂ। ਜੋ ਇਸ ਸਰੋਵਰ ਵਿਚ ਇਸ਼ਨਾਨ ਕਰੇਗਾ ਉਸ ਦੇ ਸਭ ਦੁੱਖ ਦੂਰ ਹੋ ਜਾਣਗੇ ਤੇ ਉਸ ਨੂੰ ਮੁਕਤੀ ਮਿਲੇਗੀ।"

ਜਦੋਂ ਬਾਬਾ ਸ੍ਰੀ ਚੰਦ ਜੀ ਨੇ ਵਾਪਿਸ ਜਾਣ ਦਾ ਕਿਹਾ ਤਾਂ ਗੁਰੂ ਰਾਮਦਾਸ ਜੀ ਨੇ ਬਹੁਤ ਹੀ ਆਦਰ ਮਾਣ ਨਾਲ ਉਹਨਾਂ ਨੂੰ ਵਿਦਾ ਕੀਤਾ। ਜਾਣ ਲੱਗਿਆਂ ਉਹਨਾਂ ਬਾਬਾ ਸ੍ਰੀ ਚੰਦ ਜੀ ਨੂੰ 500 ਰੁਪਏ ਤੇ ਇਕ ਵਧੀਆ ਅਰਬੀ ਘੋੜਾ ਭੇਟਾ ਕੀਤਾ।

ਅੰਮ੍ਰਿਤਸਰ ਦੀ ਪ੍ਰਸੰਸਾ ਤੇ ਮਹਿਮਾਂ ਸਾਰੇ ਭਾਰਤ ਵਿਚ ਫੈਲਣ ਲੱਗੀ। ਜਿਹੜਾ ਇਕ ਵਾਰ ਇਥੇ ਦਰਸ਼ਨਾਂ ਨੂੰ ਆਉਂਦਾ ਇਥੋਂ ਦਾ ਹੀ ਹੋ ਕੇ ਰਹਿ ਜਾਂਦਾ। ਉਸ ਨੂੰ ਲੱਗਦਾ ਉਹ ਕਿਸੇ ਸਵਰਗਾਂ ਵਿਚ ਪਹੁੰਚ ਗਿਆ ਹੈ। ਅੰਮ੍ਰਿਤਸਰ ਦੇ ਨਿਵਾਸੀਆਂ ਤੋਂ ਹਰ ਤਰ੍ਹਾਂ ਦਾ ਟੈਕਸ ਅਤੇ ਜਜ਼ੀਆ ਹਟਾ ਦਿੱਤਾ ਗਿਆ। ਇਸ ਸ਼ਹਿਰ ਦੀ ਸਭ ਤੋਂ ਵੱਡੀ ਗੱਲ ਇਹ ਸੀ ਕਿ ਇਥੇ ਨਾ ਕੋਈ ਪੁਲੀਸ ਸੀ ਤੇ ਨਾਂ ਹੀ ਪੁਲੀਸ ਸਟੇਸ਼ਨ। ਸ਼ਾਂਤੀ ਦੇ ਪੁੰਜ ਗੁਰੂ ਰਾਮਦਾਸ ਜੀ ਇਸ ਸ਼ਹਿਰ ਨੂੰ ਚਲਾਉਣ ਵਾਲੇ ਸਨ। ਉਹ ਕਿਸੇ ਨੂੰ ਕਿਸੇ ਕਿਸਮ ਦੀ ਸਜ਼ਾ ਨਹੀਂ ਦੇਂਦੇ ਸਨ ਸਗੋਂ ਸਭ 'ਤੇ ਖ਼ੁਸ਼ੀਆਂ ਤੇ ਰਹਿਮਤਾਂ ਦੀ ਬਰਖਾ ਕਰ ਦੇਂਦੇ। ਇਕ ਕਵੀ ਹਰੀਦਾਸ ਲਿਖਦਾ ਹੈ, "ਜਦ ਅੰਮ੍ਰਿਤਸਰ ਤੇ ਸਵਰਗ ਨੂੰ ਤੱਕੜੀ ਵਿਚ ਤੋਲਿਆ ਗਿਆ ਤਾਂ ਅੰਮ੍ਰਿਤਸਰ ਦਾ ਪਲੜਾ ਭਾਰੀ ਹੋਣ ਕਰਕੇ ਧਰਤੀ ਤੇ ਆ ਲੱਗਾ ਤੇ ਸਵਰਗ ਦਾ ਪਲੜਾ ਹਲਕਾ ਹੋਣ ਕਰਕੇ ਅਕਾਸ਼ ਵੱਲ ਉਠ ਗਿਆ।"

ਗੁਰੂ ਸਾਹਿਬ ਦੇ ਤਿੰਨ ਪੁੱਤਰ ਸਨ, ਬਾਬਾ ਪ੍ਰਿਥੀ ਚੰਦ, ਬਾਬਾ ਮਹਾਂਦੇਵ ਤੇ ਗੁਰੂ ਅਰਜਨ ਦੇਵ ਜੀ। ਬਾਬਾ ਪ੍ਰਿਥੀ ਚੰਦ ਜੀ ਦਾ ਜਨਮ 1557 ਈ. ਵਿਚ ਗੋਇੰਦਵਾਲ ਵਿਚ ਹੋਇਆ। ਉਹ ਬਹੁਤ ਹੀ ਈਰਖਾਲੂ, ਚਲਾਕ ਤੇ ਜਿੱਦੀ ਸੁਭਾਅ ਦੇ ਸਨ। ਭਾਈ ਗੁਰਦਾਸ ਜੀ ਨੇ ਉਸ ਵਾਸਤੇ ਮੀਣਾ ਸ਼ਬਦ ਦਾ ਇਸਤੇਮਾਲ ਕੀਤਾ ਹੈ ਜਿਸ ਦਾ ਅਰਥ ਹੈ ਬਹੁਤ ਹੀ ਚਾਤੁਰ। ਪੰਜਾਬੀ ਸ਼ਬਦਾਵਲੀ ਵਿਚ ਇਸ ਸ਼ਬਦ ਨੂੰ ਉਸ ਆਦਮੀ ਵਾਸਤੇ ਵਰਤਿਆ ਜਾਂਦਾ ਹੈ, ਜੋ ਦੇਖਣ ਵਿਚ ਬੜਾ ਭੱਦਰ, ਭੋਲਾ ਭਾਲਾ ਹੋਵੇ ਪਰ ਅੰਦਰੋਂ ਬੇਈਮਾਨ ਹੋਵੇ। ਗੁਰੂ ਰਾਮਦਾਸ ਜੀ ਹਮੇਸ਼ਾਂ ਉਸ ਨੂੰ ਸਮਝਾਉਂਦੇ ਰਹਿੰਦੇ ਪਰ ਉਸ 'ਤੇ ਕੋਈ ਅਸਰ ਨਾ ਹੁੰਦਾ। ਅੰਮ੍ਰਿਤਸਰ ਦੀ ਉਸਾਰੀ ਦੇ ਦੌਰਾਨ ਉਹ ਸੰਗਤ ਦੀ ਦਿੱਤੀ ਮਾਇਆ ਵਿਚ ਅਕਸਰ ਹੇਰਾ ਫੇਰੀ ਕਰਦਾ ਰਹਿੰਦਾ।

ਇਕ ਵਾਰੀ ਗੁਰੂ ਸਾਹਿਬ ਨੂੰ ਲਾਹੌਰ ਤੋਂ ਉਹਨਾਂ ਦੀ ਰਿਸ਼ਤੇਦਾਰੀ ਵਿਚ ਕਿਸੇ ਵਿਆਹ ਵਿਚ ਸ਼ਾਮਿਲ ਹੋਣ ਦਾ ਸੱਦਾ ਪੱਤਰ ਆਇਆ ਤਾਂ ਗੁਰੂ ਸਾਹਿਬ ਨੇ ਪ੍ਰਿਥੀ ਚੰਦ ਨੂੰ ਆਪਣੀ

ਜਗ੍ਹਾ ਤੇ ਵਿਆਹ ਵਿਚ ਜਾਣ ਲਈ ਕਿਹਾ। ਪਰ ਪ੍ਰਿਥੀ ਚੰਦ ਨੇ ਸਾਫ ਨਾਂਹ ਕਰ ਦਿੱਤੀ ਕਿ ਉਹ ਅੰਮ੍ਰਿਤਸਰ ਛੱਡ ਕੇ ਨਹੀਂ ਜਾਏਗਾ। ਫਿਰ ਗੁਰੂ ਸਾਹਿਬ ਨੇ ਦੂਸਰੇ ਪੁੱਤਰ ਮਹਾਂਦੇਵ ਨੂੰ ਬੁਲਾਇਆ। ਉਹ ਬੜੇ ਸਿੱਧੇ ਸਾਦੇ ਸੁਭਾਅ ਦੇ ਸਨ ਤੇ ਸੰਸਾਰਕ ਕੰਮਾਂ ਵਿਚ ਦਿਲਚਸਪੀ ਨਹੀਂ ਲੈਂਦੇ ਸਨ। ਉਹਨਾਂ ਵੀ ਲਾਹੌਰ ਜਾਣ ਤੋਂ ਇਨਕਾਰ ਕਰ ਦਿੱਤਾ। ਪਰ ਜਦੋਂ ਗੁਰੂ ਰਾਮਦਾਸ ਜੀ ਨੇ (ਗੁਰੂ) ਅਰਜਨ ਦੇਵ ਨੂੰ ਵਿਆਹ ਵਿਚ ਜਾਣ ਲਈ ਕਿਹਾ ਤਾਂ ਉਹ ਬਿਨਾਂ ਕਿਸੇ ਕਿੰਤੂ ਪ੍ਰੰਤੂ ਕੀਤਿਆਂ ਲਾਹੌਰ ਚਲੇ ਗਏ।

ਬਾਬਾ ਪ੍ਰਿਥੀ ਚੰਦ ਬਹੁਤ ਖ਼ੁਸ਼ ਹੋਏ ਜਦੋਂ ਉਹਨਾਂ ਇਹ ਸੁਣਿਆ ਕੇ (ਗੁਰੂ) ਅਰਜਨ ਦੇਵ ਲਾਹੌਰ ਜਾਣ ਨੂੰ ਮੰਨ ਗਏ ਹਨ। ਕਿਉਂਕਿ ਇਸ ਸਮੇਂ ਪ੍ਰਿਥੀ ਚੰਦ ਦੇ ਅਗਲੇ ਗੁਰੂ ਬਣਨ ਲਈ ਚੰਗਾ ਮੌਕਾ ਸੀ।

(ਗੁਰੂ) ਅਰਜਨ ਦੇਵ ਜੀ ਦੇ ਜਾਣ ਲੱਗਿਆਂ ਗੁਰੂ ਰਾਮਦਾਸ ਜੀ ਨੇ ਕਿਹਾ, " ਕਿ ਜਦ ਤੱਕ ਉਹਨਾਂ ਨੂੰ ਵਾਪਿਸ ਨਾ ਬੁਲਾਇਆ ਜਾਵੇ ਉਹ ਉਥੇ ਹੀ ਰਹਿਣ।" ਉਹਨਾਂ ਨੂੰ ਲਾਹੌਰ ਗਿਆਂ ਜਦੋਂ ਦੋ ਸਾਲ ਤੋਂ ਉਪਰ ਸਮਾਂ ਹੋ ਗਿਆ ਤੇ ਲੱਗਾ ਜਿਵੇਂ ਗੁਰੂ ਰਾਮਦਾਸ ਜੀ ਉਹਨਾਂ ਨੂੰ ਭੁੱਲ ਹੀ ਗਏ ਹਨ। (ਗੁਰੂ ਅਰਜਨ ਦੇਵ ਜੀ ਆਪਣੇ ਪਿਤਾ ਗੁਰੂ ਰਾਮਦਾਸ ਜੀ ਨੂੰ ਬਹੁਤ ਪਿਆਰ ਕਰਦੇ ਸਨ।

ਇਕ ਦਿਨ ਉਹਨਾਂ ਇਕ ਚਿੱਠੀ ਲਿਖ ਕੇ ਇਕ ਸਿੱਖ ਦੇ ਹੱਥ ਗੁਰੂ ਸਾਹਿਬ ਨੂੰ ਭੇਜੀ। ਪਰ ਜਦੋਂ ਉਹ ਸਿੱਖ ਸੁਨੇਹਾ ਲੈ ਕੇ ਅੰਮ੍ਰਿਤਸਰ ਪਹੁੰਚਿਆ ਤਾਂ ਬਾਬਾ ਪ੍ਰਿਥੀ ਚੰਦ ਨੂੰ ਇਹ ਚਿੱਠੀ ਦਿੱਤੀ ਤੇ ਗੁਰੂ ਸਾਹਿਬ ਨੂੰ ਦੇਣ ਵਾਸਤੇ ਕਿਹਾ। ਜਦ ਪ੍ਰਿਥੀ ਚੰਦ ਨੇ ਇਹ ਚਿੱਠੀ ਪੜ੍ਹੀ ਤਾਂ ਉਹਨਾਂ ਇਸ ਚਿੱਠੀ ਨੂੰ ਆਪਣੇ ਪਾਸ ਹੀ ਰੱਖ ਲਿਆ ਤੇ (ਗੁਰੂ) ਅਰਜਨ ਦੇਵ ਜੀ ਨੂੰ ਸੁਨੇਹਾ ਭੇਜਿਆ ਕਿ ਕੁਝ ਦੇਰ ਹੋਰ ਉਥੇ ਹੀ ਰਹੋ। ਕੁਝ ਮਹੀਨੇ ਫਿਰ ਬੀਤ ਗਏ, ਗੁਰੂ ਸਾਹਿਬ ਨੇ ਅਜੇ ਵੀ ਨਾ ਬੁਲਾਇਆ। ਸੋ ਉਹਨਾਂ ਇਕ ਚਿੱਠੀ ਹੋਰ ਲਿਖੀ ਤੇ ਸਿੱਖ ਦੇ ਹੱਥ ਅੰਮ੍ਰਿਤਸਰ ਭੇਜ ਦਿੱਤੀ। ਪ੍ਰਿਥੀਚੰਦ ਚਿੱਠੀ ਲਿਆਉਣ ਵਾਲੇ ਸਿੱਖ ਨੂੰ ਪਹਿਚਾਣ ਗਏ ਤੇ ਉਸ ਕੋਲੋਂ ਚਿੱਠੀ ਲੈ ਲਈ ਤੇ ਕਿਹਾ, "ਲਾਹੌਰ ਜਾ ਕੇ (ਗੁਰੂ) ਅਰਜਨ ਦੇਵ ਨੂੰ ਸੁਨੇਹਾ ਦੇ ਦਿਉ ਕੇ ਗੁਰੂ ਸਾਹਿਬ ਉਹਨਾਂ ਨੂੰ ਲੈਣ ਖ਼ੁਦ ਲਾਹੌਰ ਆਉਣਗੇ।" ਕੁਝ ਮਹੀਨੇ ਫਿਰ ਬੀਤ ਗਏ (ਗੁਰੂ) ਅਰਜਨ ਦੇਵ ਜੀ ਪਿਤਾ ਦੇ ਦਰਸ਼ਨਾਂ ਨੂੰ ਤਰਸ ਰਹੇ ਸਨ। ਇਸ ਵਾਰ ਉਹਨਾਂ ਚਿੱਠੀ ਲਿਖੀ ਤੇ ਸਿੱਖ ਨੂੰ ਕਿਹਾ, "ਇਹ ਚਿੱਠੀ ਗੁਰੂ ਰਾਮਦਾਸ ਜੀ ਨੂੰ ਆਪ ਹੱਥੀਂ ਦੇਣੀ ਹੈ।" ਸਿੱਖ ਨੇ ਜਦ ਅੰਮ੍ਰਿਤਸਰ ਪਹੁੰਚ ਕੇ ਚਿੱਠੀ ਗੁਰੂ ਸਾਹਿਬ ਨੂੰ ਦਿੱਤੀ ਤਾਂ ਚਿੱਠੀ ਪੜ੍ਹਦਿਆਂ ਗੁਰੂ ਸਾਹਿਬ ਨੇ ਦੇਖਿਆ ਇਸ ਉਪਰ ਅੰਕ ਤਿੰਨ ਲਿਖਿਆ ਹੈ। ਸਿੱਖ ਨੂੰ ਪੁੱਛਣ ਲੱਗੇ, "ਪਹਿਲੀਆਂ ਦੋ

ਚਿੱਠੀਆਂ ਕਿੱਥੇ ਹਨ ?" ਸੁਨੇਹਾ ਲਿਆਉਣ ਵਾਲੇ ਸਿੱਖ ਨੇ ਦੱਸਿਆ ਕਿ ਪਹਿਲੀਆਂ ਦੋ ਚਿੱਠੀਆਂ ਉਸ ਨੇ ਬਾਬਾ ਪ੍ਰਿਥੀਚੰਦ ਨੂੰ ਦਿੱਤੀਆਂ ਸਨ। ਗੁਰੂ ਸਾਹਿਬ ਨੇ ਪ੍ਰਿਥੀਚੰਦ ਨੂੰ ਬੁਲਾ ਭੇਜਿਆ। ਜਦ ਪ੍ਰਿਥੀਚੰਦ ਗੁਰੂ ਸਾਹਿਬ ਕੋਲ ਆਏ ਤਾਂ ਉਹਨਾਂ ਦੋ ਚਿੱਠੀਆਂ ਬਾਰੇ ਪੁੱਛਿਆ। ਪ੍ਰਿਥੀਚੰਦ ਸਾਫ਼ ਹੀ ਮੁੱਕਰ ਗਿਆ ਕਿ ਉਸ ਕੋਲ ਕੋਈ ਚਿੱਠੀ ਨਹੀਂ ਆਈ। ਗੁਰੂ ਸਾਹਿਬ ਨੇ ਉਸੇ ਵੇਲੇ ਪ੍ਰਿਥੀਚੰਦ ਦੇ ਕਮਰੇ ਦੀ ਤਲਾਸ਼ੀ ਲੈਣ ਲਈ ਕਿਹਾ, ਦੋਨੋਂ ਚਿੱਠੀਆਂ ਮਿਲ ਗਈਆਂ। ਇਹ ਵੇਖ ਕੇ ਪ੍ਰਿਥੀਚੰਦ ਆਪਣੀ ਚਲਾਕੀ ਤੇ ਬਹੁਤ ਸ਼ਰਮਿੰਦਾ ਹੋਇਆ।

ਗੁਰੂ ਰਾਮਦਾਸ ਜੀ ਨੇ ਉਸ ਵੇਲੇ ਬਾਬਾ ਬੁੱਢਾ ਜੀ ਨੂੰ (ਗੁਰੂ) ਅਰਜਨ ਦੇਵ ਜੀ ਨੂੰ ਲੈਣ ਲਾਹੌਰ ਭੇਜ ਦਿੱਤਾ। ਜਦ (ਗੁਰੂ) ਅਰਜਨ ਦੇਵ ਜੀ ਅੰਮ੍ਰਿਤਸਰ ਵਾਪਿਸ ਪਹੁੰਚੇ ਤਾਂ ਗੁਰ ਪਿਤਾ ਨੇ ਉਹਨਾਂ ਨੂੰ ਗਲੇ ਨਾਲ ਲਗਾਇਆ ਅਤੇ ਅਗਲਾ ਗੁਰੂ ਵੀ ਘੋਸ਼ਿਤ ਕਰ ਦਿੱਤਾ। ਬੜੀ ਹੀ ਸਾਦੀ ਜਿਹੀ ਰਸਮ ਨਿਭਾਈ ਗਈ। ਬਾਬਾ ਬੁੱਢਾ ਜੀ ਨੂੰ ਗੁਰੂ ਅਰਜਨ ਦੇਵ ਜੀ ਦੇ ਤਿਲਕ ਕਰਨ ਲਈ ਕਿਹਾ ਤੇ ਗੁਰੂ ਅਰਜਨ ਦੇਵ ਜੀ ਸਿੱਖਾਂ ਦੇ ਪੰਜਵੇਂ ਗੁਰੂ ਬਣ ਗਏ।

ਗੁਰੂ ਰਾਮਦਾਸ ਜੀ ਨੇ ਸਿੱਖੀ ਨੂੰ ਫੈਲਾਉਣ ਲਈ ਬਹੁਤ ਯਤਨ ਕੀਤੇ। ਉਹਨਾਂ ਅੰਮ੍ਰਿਤਸਰ ਸ਼ਹਿਰ ਦੀ ਉਸਾਰੀ ਤੇ ਪਵਿੱਤਰ ਸਰੋਵਰ ਹੀ ਨਹੀਂ ਖੁਦਵਾਇਆ ਸਗੋਂ ਚੂਨਾ ਮੰਡੀ ਵਿਚ ਧਰਮਸ਼ਾਲਾ ਵੀ ਬਣਵਾਈ। ਇਹ ਧਰਮਸ਼ਾਲਾ ਸਿੱਖੀ ਦੇ ਪ੍ਰਚਾਰ ਲਈ ਬਣਾਈ ਗਈ। ਉਹਨਾਂ ਸੰਤੋਖਸਰ ਸਰੋਵਰ ਦੀ ਵੀ ਖੁਦਾਈ ਕਰਵਾਈ ਤੇ ਨੇੜੇ ਗੁਰਦੁਆਰਾ ਬਣਵਾਇਆ। ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਫੈਲਾਉਣ ਲਈ ਉਹਨਾਂ ਦੂਰ ਦੁਰਾਡੇ ਸਿੱਖਾਂ ਨੂੰ ਭੇਜਿਆ। ਇਹਨਾਂ ਸਿੱਖਾਂ ਨੂੰ ਮਸੰਦ ਕਿਹਾ ਜਾਣ ਲੱਗਾ। ਇਹ ਮਸੰਦ ਸਿੱਖੀ ਦਾ ਪ੍ਰਚਾਰ ਕਰਦੇ ਤੇ ਦਸਵੰਧ ਇਕੱਠਾ ਕਰ ਕੇ ਗੁਰੂ ਘਰ ਪਹੁੰਚਾਉਂਦੇ ਜੋ ਧਾਰਮਿਕ ਕੰਮਾਂ ਵਿਚ ਖਰਚ ਹੁੰਦਾ। ਦਸਵੰਧ ਦਾ ਅਰਥ ਹੈ ਕਮਾਈ ਦਾ ਦਸਵਾਂ ਹਿੱਸਾ ਜੋ ਧਾਰਮਿਕ ਕੰਮਾਂ ਲਈ ਵਰਤਿਆ ਜਾਵੇ।

ਉਹਨਾਂ ਆਪਣੀ ਬਾਣੀ 30 ਰਾਗਾਂ ਵਿਚ ਉਚਾਰੀ ਉਹ ਰਾਗ ਵਿੱਦਿਆ ਵਿਚ ਇਤਨੇ ਨਿਪੁੰਨ ਸਨ ਕਿ ਕਈ ਨਵੇਂ ਰਾਗ ਉਚਾਰੇ। ਉਹਨਾਂ ਦੇ 676 ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਹਨ। ਉਹਨਾਂ ਦੀ ਇਕ ਮਹੱਵਤਪੂਰਨ ਰਚਨਾ 'ਲਾਵਾਂ' ਜੋ ਸਿੱਖ ਦੇ ਅਨੰਦ ਕਾਰਜ (ਵਿਆਹ) ਸਮੇਂ ਉਚਾਰੀ ਜਾਂਦੀ ਹੈ। ਗੁਰੂ ਸਾਹਿਬ ਨੇ ਚਾਰ ਚਾਰ ਲਾਇਨਾਂ ਇਕ ਪਹਿਰੇ ਵਿਚ ਲਿਖੀਆਂ। ਇਹ ਰਚਨਾਂ ਰਾਗ ਸੂਹੀ ਵਿਚ ਅੰਕ 773 ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਵਿਆਹ ਵਾਲਾ ਜੋੜਾ ਹਰ ਪਹਿਰੇ ਦੇ ਉਚਾਰਨ ਤੋਂ ਬਾਅਦ ਉਠ ਕੇ ਗੁਰੂ ਗ੍ਰੰਥ ਸਾਹਿਬ ਦੀ ਪ੍ਰਕਰਮਾਂ ਕਰਦਾ ਤੇ ਫਿਰ ਆਪਣੇ ਸਥਾਨ ਤੇ ਬੈਠ ਜਾਂਦਾ ਹੈ। ਇਸ ਤਰ੍ਹਾ ਚਾਰ ਲਾਵਾਂ ਪੂਰੀਆਂ

ਹੁੰਦੀਆਂ ਹਨ। ਲਾਵਾਂ ਦਾ ਅਸਲੀ ਅਰਥ ਹੈ ਕਿ ਜੀਵ ਆਤਮਾ ਦਾ ਉਸ ਪ੍ਰਮਾਤਮਾਂ ਨਾਲ ਮੇਲ। ਅਸਲ ਵਿਚ ਜੀਵ ਆਤਮਾ ਦੁਲਹਣ ਤੇ ਪ੍ਰਮਾਤਮਾਂ ਵਰ ਹੈ।

ਗੁਰੂ ਸਾਹਿਬ ਨੇ ਸੱਚੇ ਸਿੱਖ ਦੇ ਰੋਜ਼ਾਨਾ ਅਭਿਆਸ ਬਾਰੇ ਵੀ ਲਿਖਿਆ ਹੈ। ਇਹ ਸ਼ਬਦ 305 ਅੰਕ 'ਤੇ ਗੁਰੂ ਗ੍ਰੰਥ ਸਾਹਿਬ ਵਿਚ ਹੈ:-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੈ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ, ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ, ਸੋ ਗੁਰਸਿਖੁ ਗੁਰੂ ਮਨਿ ਭਾਵੈ॥*
(ਪੰਨਾ ੩੦੫)

ਗੁਰੂ ਸਾਹਿਬ ਉਹਨਾਂ ਸਿੱਖਾਂ ਦਾ ਸਨਮਾਨ ਕਰਦੇ ਜਿਹੜੇ ਸਾਸ ਸਾਸ ਉਸ ਪ੍ਰਮਾਤਮਾਂ ਦਾ ਨਾਮ ਧਿਆਉਂਦੇ।

ਗੁਰੂ ਰਾਮਦਾਸ ਜੀ ਇਕ ਉੱਚ ਕੋਟੀ ਦੇ ਕਵੀ ਵੀ ਸਨ। ਉਹਨਾਂ ਦੀ ਬਾਣੀ ਆਤਮਾ ਨੂੰ ਪ੍ਰਮਾਤਮਾ ਨਾਲ ਜੋੜਦੀ ਹੈ। ਉਹ ਹਮੇਸ਼ਾਂ ਉਹਨਾਂ ਸੰਤਾਂ ਮਹਾਂਪੁਰਸ਼ਾਂ ਦਾ ਸਨਮਾਨ ਕਰਦੇ ਜਿਹੜੇ ਪ੍ਰਭੂ ਨਾਮ ਵਿਚ ਲੀਨ ਰਹਿੰਦੇ। ਉਹਨਾਂ ਨੇ ਵਾਰਾਂ ਵੀ ਉਚਾਰੀਆਂ।

ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਆਪਣਾ ਉੱਤਰ ਅਧਿਕਾਰੀ ਬਣਾ ਲਿਆ, ਪਰ ਪ੍ਰਿਥੀ ਚੰਦ ਨੇ ਉਹਨਾਂ ਨੂੰ ਗੁਰੂ ਨਾ ਮੰਨਿਆ। ਉਹਨਾਂ ਦਾ ਘੁਮੰਡ ਤੇ ਅੱਖੜਪਣ ਨਹੀਂ ਬਦਲਿਆ। ਉਹ ਵੱਡੇ ਹੋਣ ਕਰਕੇ ਗੁਰਗੱਦੀ ਆਪਣੀ ਬਦੌਲਤ ਸਮਝਦੇ ਸਨ। ਜਦ ਗੁਰੂ ਰਾਮਦਾਸ ਜੀ ਨੇ ਦੇਖਿਆ ਕਿ ਉਹਨਾਂ ਆਪਣਾ ਸੁਭਾਅ ਨਹੀਂ ਬਦਲਿਆ ਤਾਂ ਗੁਰੂ ਰਾਮਦਾਸ ਜੀ ਨੇ ਸੰਗਤ ਵਿਚ ਉਹਨਾਂ ਨੂੰ ਤਾੜਨਾ ਕਰਨੀ ਸ਼ੁਰੂ ਕਰ ਦਿੱਤੀ। ਗੁਰੂ ਰਾਮਦਾਸ ਜੀ ਨੇ ਪ੍ਰਿਥੀ ਚੰਦ ਨੂੰ ਗੁਰੂ ਅਰਜਨ ਦੇਵ ਜੀ ਦੀਆਂ ਲਾਹੌਰ ਤੋਂ ਭੇਜੀਆਂ ਚਿੱਠੀਆਂ ਲੁਕਾ ਲੈਣ ਬਾਰੇ ਵੀ ਝਿੜਕਿਆ।

ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਸੌਂਪ ਕੇ ਗੁਰੂ ਜੀ ਆਪਣੇ ਪ੍ਰਵਾਰ ਦੇ ਨਾਲ ਗੋਇੰਦਵਾਲ ਆ ਗਏ। ਉਹਨਾਂ ਭਾਈ ਬੁੱਢਾ ਜੀ, ਭਾਈ ਗੁਰਦਾਸ ਜੀ ਤੇ ਇਕ ਹੋਰ ਸਿੱਖ ਨੂੰ ਵੀ ਨਾਲ ਲੈ ਲਿਆ। ਉਹਨਾਂ ਆਪਣੇ ਪ੍ਰਵਾਰ ਨੂੰ ਦੱਸਿਆ ਕਿ ਉਹਨਾਂ ਦਾ ਅੰਤ ਹੁਣ ਜ਼ਿਆਦਾ ਦੂਰ ਨਹੀਂ, ਇਸ ਲਈ ਉਹ ਗੋਇੰਦਵਾਲ ਹੀ ਪ੍ਰਮਾਤਮਾ ਦੀ ਗੋਦ ਵਿਚ

ਸਮਾਉਣਾ ਚਾਹੁੰਦੇ ਹਨ।

ਪਹਿਲੀ ਸਤੰਬਰ 1581 ਈ: ਵਿਚ ਉਹਨਾਂ ਪਵਿੱਤਰ ਬਾਉਲੀ ਸਾਹਿਬ ਵਿਚ ਇਸ਼ਨਾਨ ਕੀਤਾ ਤੇ ਸਵੇਰ ਦੇ ਦੀਵਾਨ ਵਿਚ ਚਲੇ ਗਏ। ਉਹਨਾਂ ਗੁਰੂ ਅਰਜਨ ਦੇਵ ਜੀ ਨੂੰ ਆਪਣੇ ਕੋਲ ਬੁਲਾਇਆ ਤੇ ਕਿਹਾ, "ਹੁਣ ਤੁਸੀਂ ਪਹਿਲੇ ਚਾਰ ਗੁਰੂਆਂ ਦੇ ਅਵਤਾਰ ਹੋ। ਉਹ ਨਿਰੰਕਾਰੀ ਜੋਤ ਗੁਰੂ ਨਾਨਕ ਜੀ ਤੋਂ ਗੁਰੂ ਅੰਗਦ ਦੇਵ ਜੀ, ਗੁਰੂ ਅੰਗਦ ਦੇਵ ਜੀ ਤੋਂ ਗੁਰੂ ਅਮਰਦਾਸ ਜੀ, ਅਤੇ ਗੁਰੂ ਅਮਰਦਾਸ ਜੀ ਤੋਂ ਰਾਮਦਾਸ ਜੀ ਤੇ ਹੁਣ ਤੁਹਾਡੇ ਵਿਚ ਆ ਟਿੱਕੀ ਹੈ। ਤੁਸੀਂ ਹੁਣ ਸਿੱਖਾਂ ਦੇ ਪੰਜਵੇਂ ਗੁਰੂ ਹੋ। ਗੁਰੂ ਅਮਰਦਾਸ ਜੀ ਨੇ ਮੈਨੂੰ ਆਗਿਆ ਦਿੱਤੀ ਸੀ ਕਿ ਅੰਮ੍ਰਿਤਸਰ ਸ਼ਹਿਰ, ਅੰਮ੍ਰਿਤ ਸਰੋਵਰ ਤੇ ਹਰਿਮੰਦਰ ਦੀ ਉਸਾਰੀ ਕਰਵਾਈ ਜਾਏ। ਪਰ ਮੇਰਾ ਸਮਾਂ ਹੁਣ ਪੂਰਾ ਹੋ ਗਿਆ ਹੈ ਜਿਸ ਕਾਰਣ ਮੈਂ ਸਰੋਵਰ ਵਿਚ ਹਰਿਮੰਦਰ ਸਾਹਿਬ ਦੀ ਉਸਾਰੀ ਨਹੀਂ ਕਰਵਾ ਸਕਿਆ। ਹੁਣ ਮੈਂ ਤੁਹਾਨੂੰ ਇਹ ਜ਼ਿੰਮੇਵਾਰੀ ਸੌਂਪਦਾ ਹਾਂ ਕਿ ਅੰਮ੍ਰਿਤ ਸਰੋਵਰ ਦੇ ਵਿਚਕਾਰ ਸੁੰਦਰ ਹਰਿਮੰਦਰ ਸਾਹਿਬ ਬਣਵਾਉ ਤਾਂ ਕੇ ਸਿੱਖ ਸੰਗਤ, ਸ਼ਰਧਾਲੂ ਸਰੋਵਰ ਵਿਚ ਇਸ਼ਨਾਨ ਕਰਕੇ ਹਰਿਮੰਦਰ ਸਾਹਿਬ ਵਿਚ ਹੋ ਰਹੇ ਕੀਰਤਨ ਦਾ ਅਨੰਦ ਮਾਣ ਸਕਣ।"

ਫਿਰ ਉਹਨਾਂ ਬਾਬਾ ਬੁੱਢਾ ਜੀ ਨੂੰ ਬੁਲਾ ਕੇ ਕਿਹਾ, "ਤੁਸੀਂ ਹਰਿਮੰਦਰ ਸਾਹਿਬ ਦੀ ਉਸਾਰੀ ਲਈ ਹਰ ਜ਼ਰੂਰਤ ਨੂੰ ਪੂਰਾ ਕਰਨਾ ਹੈ। ਤੁਸੀਂ ਇਹ ਵੀ ਜਾਣਦੇ ਹੋ ਕਿ ਪ੍ਰਿਥੀ ਚੰਦ ਇਹ ਕਦੀ ਬਰਦਾਸ਼ਤ ਨਹੀਂ ਕਰੇਗਾ। ਉਹ ਪੰਜਵੇਂ ਗੁਰੂ ਦੇ ਵਿਰੁੱਧ ਜ਼ਰੂਰ ਕੁਝ ਗ਼ਲਤ ਕਰੇਗਾ। ਤੁਸੀਂ ਉਸ ਦਾ ਵਿਰੋਧ ਕਰਨਾ ਹੈ ਤੇ ਭਾਈ ਗੁਰਦਾਸ ਜੀ ਦੀ ਸਹਾਇਤਾ ਨਾਲ ਦੂਰ ਦੇ ਸਿੱਖਾਂ ਨੂੰ ਹੁਕਮਨਾਮੇ ਭੇਜ ਦਿਉ ਕਿ ਅਸਲੀ ਗੁਰੂ, ਗੁਰੂ ਅਰਜਨ ਦੇਵ ਜੀ ਹਨ, ਪ੍ਰਿਥੀ ਚੰਦ ਇਕ ਚੋਰ ਹੈ।" ਫਿਰ ਉਹਨਾਂ ਸੰਗਤ ਨੂੰ ਹੁਕਮ ਕੀਤਾ, "ਹਮੇਸ਼ਾਂ ਪ੍ਰਮਾਤਮਾ ਦਾ ਨਾਮ ਜੱਪਣਾ ਅਤੇ ਗੁਰਬਾਣੀ ਦਾ ਕੀਰਤਨ ਸੁਣੋ। ਗੁਰੂ ਅਰਜਨ ਦੇਵ ਜੀ ਨੂੰ ਹੁਣ ਤੁਸੀਂ ਗੁਰੂ ਮੰਨਣਾ ਹੈ, ਇਹਨਾਂ ਵਿਚ ਹੀ ਹੁਣ ਸਾਡੀ ਜੋਤ ਹੈ। ਮੈਂ ਆਪਣੇ ਪ੍ਰਵਾਰ ਤੇ ਹੋਰ ਸਿੱਖਾਂ ਨੂੰ ਵੀ ਹਦਾਇਤ ਦੇਂਦਾ ਹਾਂ ਕਿ ਮੇਰੇ ਪਿੱਛੇ ਮੇਰਾ ਸੋਗ ਨਹੀਂ ਮਨਾਉਣਾ। ਇਹ ਪ੍ਰਮਾਤਮਾ ਦਾ ਹੁਕਮ ਹੈ। ਸਾਡਾ ਸਮਾਂ ਪੂਰਾ ਹੋ ਗਿਆ ਹੈ ਤੇ ਅਸੀਂ ਉਸ ਪ੍ਰਮਾਤਮਾ ਵਿਚ ਹੀ ਲੀਨ ਹੋਣਾ ਹੈ।" ਸਭ ਇਹ ਚਮਤਕਾਰ ਦੇਖ ਕੇ ਹੈਰਾਨ ਸਨ। ਗੁਰੂ ਰਾਮਦਾਸ ਜੀ ਸਿਰਫ 47 ਸਾਲ ਦੇ ਸਨ ਜਦ ਜੋਤੀ ਜੋਤਿ ਸਮਾ ਗਏ। ਗੁਰਗੱਦੀ ਦਾ ਸਮਾਂ ਬਹੁਤ ਘੱਟ ਸੀ, ਸਿਰਫ 7 ਸਾਲ ਗੱਦੀ ਤੇ ਰਹੇ। ਪਰ ਇਸ ਛੋਟੇ ਜਿਹੇ ਸਮੇਂ ਵਿਚ ਵੀ ਬਹੁਤ ਵੱਡੇ ਕੰਮ ਕਰ ਗਏ।

☆☆☆

# ਗੁਰੂ ਅਰਜਨ ਦੇਵ ਜੀ ਦਾ ਜੀਵਨ ਤੇ ਉਹਨਾਂ ਦੇ ਕੰਮ

*ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥*
*ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ॥*

(ਪੰਨਾ ੧੪੦੯)

ਭੱਟ ਮਥੁਰਾ ਆਪਣੇ ਸਵਈਏ ਵਿਚ ਗੁਰੂ ਅਰਜਨ ਸਾਹਿਬ ਜੀ ਨੂੰ ਪ੍ਰਮਾਤਮਾ ਦਾ ਰੂਪ ਹੀ ਕਹਿੰਦੇ ਹਨ। ਉਹ ਕਹਿੰਦੇ ਹਨ ਕਿ ਗੁਰੂ ਅਰਜਨ ਦੇਵ ਜੀ ਤੇ ਪ੍ਰਮਾਤਮਾ ਵਿਚ ਕੋਈ ਫ਼ਰਕ ਨਹੀਂ। ਅਗਰ ਅਸੀਂ ਗੁਰੂ ਅਰਜਨ ਦੇਵ ਜੀ ਦਾ ਜੀਵਨ ਪੜ੍ਹੀਏ ਤਾਂ ਅਸੀਂ ਸਮਝ ਸਕਾਂਗੇ ਭੱਟ ਮਥੁਰਾ ਨੇ ਬਿਲਕੁਲ ਠੀਕ ਕਿਹਾ ਹੈ।

ਗੁਰੂ ਅਰਜਨ ਦੇਵ ਜੀ ਦਾ ਜਨਮ 15 ਅਪ੍ਰੈਲ 1563 ਈ. ਵਿਚ ਗੋਇੰਦਵਾਲ ਵਿਖੇ ਹੋਇਆ। ਉਹ ਗੁਰੂ ਰਾਮਦਾਸ ਜੀ ਤੇ ਬੀਬੀ ਭਾਨੀ ਜੀ ਦੇ ਬੇਟੇ ਸਨ। ਗੁਰੂ ਅਮਰਦਾਸ ਜੀ ਉਹਨਾਂ ਦੇ ਨਾਨਾ ਜੀ ਸਨ ਤੇ ਬੀਬੀ ਭਾਨੀ ਜੀ ਗੁਰੂ ਸਾਹਿਬ ਦੀ ਛੋਟੀ ਬੇਟੀ!

ਉਹਨਾਂ ਦੇ ਜਨਮ ਸਮੇਂ ਹੀ ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਦੱਸ ਦਿੱਤਾ ਸੀ ਕਿ ਉਹ ਸਿੱਖਾਂ ਦੇ ਗੁਰੂ ਬਣਨਗੇ।

ਜਦ ਗੁਰੂ ਅਮਰਦਾਸ ਜੀ ਨੇ ਆਪਣੇ ਤੀਸਰੇ ਦੋਹਿਤੇ ਦੇ ਜਨਮ ਬਾਰੇ ਸੁਣਿਆ ਤਾਂ ਉਹ ਆਪਣੇ ਧੀ-ਜਵਾਈ ਦੇ ਘਰ ਬੱਚੇ ਨੂੰ ਦੇਖਣ ਵਾਸਤੇ ਪਹੁੰਚੇ। ਬੱਚੇ ਨੂੰ ਪਹਿਲੀ ਨਜ਼ਰ ਹੀ ਦੇਖਦਿਆਂ ਉਹਨਾਂ ਨੇ ਕਿਹਾ, "ਇਹ ਇਕ ਭਾਰੀ ਪੁਰਖ ਹੋਵੇਗਾ।" ਗੁਰੂ ਅਮਰਦਾਸ ਜੀ ਇਸ ਬੱਚੇ ਨੂੰ ਬਹੁਤ ਚਾਹੁੰਦੇ ਸਨ। ਗੁਰੂ ਅਰਜਨ ਦੇਵ ਜੀ ਨੂੰ ਵੀ ਆਪਣੇ ਨਾਨਾ ਨਾਲ ਬਹੁਤ ਪਿਆਰ ਸੀ ਤੇ ਉਹ ਉਹਨਾਂ ਦੇ ਦੁਆਲੇ ਹੀ ਘੁੰਮਦੇ ਰਹਿੰਦੇ।

ਇਕ ਦਿਨ ਜਦ ਉਹ ਗੇਂਦ ਨਾਲ ਖੇਡ ਰਹੇ ਸਨ ਤਾਂ ਗੇਂਦ ਗੁਰੂ ਅਮਰਦਾਸ ਜੀ ਦੇ ਪਲੰਘ ਹੇਠਾਂ ਚਲਾ ਗਿਆ। ਗੁਰੂ ਸਾਹਿਬ ਉਸ ਸਮੇਂ ਪਲੰਘ ਤੇ ਸੌਂ ਰਹੇ ਸਨ। ਜਦ (ਗੁਰੂ) ਅਰਜਨ ਦੇਵ ਜੀ ਆਪਣੀ ਗੇਂਦ ਲੈਣ ਪਲੰਘ ਦੇ ਹੇਠਾਂ ਗਏ ਤਾਂ ਉਹਨਾਂ ਦਾ ਮੋਢਾ ਲੱਗਣ ਨਾਲ ਪਲੰਘ ਬਹੁਤ ਜ਼ੋਰ ਦੀ ਹਿੱਲਿਆ। ਗੁਰੂ ਅਮਰਦਾਸ ਜੀ ਉੱਠ ਪਏ। ਪਲੰਘ ਦੇ ਹਿੱਲਣ

ਤੇ ਉਹਨਾਂ ਕਿਹਾ,

*"ਇਹ ਕਿਹੜਾ ਵੱਡਾ ਪੁਰਖ ਹੈ ਭਾਰੀ।*
*ਜਿਸ ਮੰਜੀ ਹਿਲਾਈ ਸਾਡੀ ਸਾਰੀ।"*

ਜਦ ਗੁਰੂ ਜੀ ਇਹ ਸ਼ਬਦ ਕਹਿ ਰਹੇ ਸਨ ਤਾਂ ਉਸ ਸਮੇਂ ਉਹਨਾਂ ਦੀ ਬੇਟੀ ਭਾਨੀ ਜੀ ਕਮਰੇ ਵਿਚ ਆਈ। (ਗੁਰੂ) ਅਰਜਨ ਦੇਵ ਜੀ ਨੂੰ ਪਲੰਘ ਦੇ ਹੇਠਾਂ ਦੇਖ ਕੇ ਬੋਲੀ, ਇਹ ਤੁਹਾਡਾ ਦੋਹਿਤਾ ਹੈ। ਜਦ ਗੁਰੂ ਜੀ ਨੇ ਆਪਣੀ ਬੇਟੀ ਭਾਨੀ ਜੀ ਦੇ ਇਹ ਸ਼ਬਦ ਸੁਣੇ ਤਾਂ ਕਿਹਾ, ਦੋਹਿਤਾ ਬਾਣੀ ਦਾ ਬੋਹਿਥਾ! ਬੱਚੇ ਨੂੰ ਗੋਦ ਵਿਚ ਲੈ ਕੇ ਪਿਆਰ ਕੀਤਾ ਤੇ ਕਿਹਾ, ਮੇਰੇ ਬੱਚੇ! ਤੂੰ ਰੋਜ਼ ਮੇਰੇ ਕੋਲ ਆਇਆ ਕਰ ਮੈਂ ਤੈਨੂੰ ਗੁਰਮੁੱਖੀ, ਸ਼ਬਦ ਤੇ ਸੰਗੀਤ ਸਿਖਾਵਾਂਗਾ।"

ਇਸ ਤਰ੍ਹਾਂ (ਗੁਰੂ) ਅਰਜਨ ਦੇਵ ਜੀ ਆਪਣੇ ਨਾਨਾ ਜੀ ਦੇ ਵਿਦਿਆਰਥੀ ਬਣ ਗਏ ਅਤੇ ਅਧਿਆਤਮਿਕ ਵਿੱਦਿਆ ਪ੍ਰਾਪਤ ਕਰਨ ਲੱਗੇ। ਇਸ ਤੋਂ ਇਲਾਵਾ ਉਹਨਾਂ ਗਣਿਤ, ਫ਼ਾਰਸੀ ਤੇ ਸੰਸਕ੍ਰਿਤੀ ਵੀ ਸਿੱਖੀ। ਉਹਨਾਂ ਗੁਰਬਾਣੀ ਯਾਦ ਕਰ ਲਈ। ਉਹ ਸਵੇਰੇ ਸ਼ਾਮ ਗੁਰਬਾਣੀ ਦਾ ਗਾਇਣ ਕਰਨ ਲੱਗੇ। ਉਹਨਾਂ ਦੀ ਆਵਾਜ਼ ਬਹੁਤ ਮਿੱਠੀ ਸੀ। ਮੰਝੇ ਹੋਏ ਕੀਰਤਨੀਏ ਵੀ 10 ਸਾਲ ਦੇ ਬੱਚੇ ਕੋਲੋਂ ਗੁਰਬਾਣੀ ਦਾ ਗਾਇਣ ਸੁਣ ਕੇ ਦੰਗ ਰਹਿ ਜਾਂਦੇ।

(ਗੁਰੂ) ਅਰਜਨ ਦੇਵ ਜੀ ਨੂੰ ਘੋੜ ਸਵਾਰੀ ਦਾ ਬਹੁਤ ਸ਼ੌਕ ਸੀ। ਜਦ ਵੀ ਉਹ ਜੰਗਲ ਵਿਚੋਂ ਗੁਜਰਦੇ, ਉਹ ਘੋੜ ਸਵਾਰੀ ਦੇ ਕਰਤਬ ਸਿੱਖਦੇ।

ਮਾਤਾ ਭਾਨੀ ਜੀ ਨੇ ਉਹਨਾਂ ਨੂੰ ਪ੍ਰਮਾਤਮਾ ਦੇ ਹੁਕਮ ਵਿਚ ਰਹਿਣਾ ਸਿਖਾਇਆ ਅਤੇ ਗੁਰੂ ਰਾਮਦਾਸ ਜੀ ਨੇ ਮਾਨਵਤਾ ਦੀ ਸੱਚੀ ਸੇਵਾ ਕਰਨੀ ਸਿਖਾਈ। ਨਾਨਾ ਜੀ ਮਾਮਾ ਜੀ ਨੇ ਮਾਤਾ ਪਿਤਾ ਦੀ ਸਿੱਖਿਆ ਨੇ ਉਹਨਾਂ ਨੂੰ ਸਮੇਂ ਦਾ ਇਕ ਮਹਾਨ ਆਦਮੀ ਬਣਨ ਵਿਚ ਸਹਾਇਤਾ ਕੀਤੀ। ਉਹਨਾਂ ਇਕ ਮਹਾਨ ਕਾਰਣ ਲਈ ਆਪਣੀ ਸ਼ਹੀਦੀ ਵੀ ਦੇ ਦਿੱਤੀ।

ਜਦ (ਗੁਰੂ) ਅਰਜਨ ਦੇਵ ਜੀ ਅਜੇ 11 ਸਾਲ ਦੇ ਹੀ ਸਨ ਤਾਂ ਗੁਰੂ ਅਮਰਦਾਸ ਜੀ ਨੇ ਆਪਣੇ ਦੋਹਿਤੇ ਦੀ ਸ਼ਾਦੀ ਕਰਨ ਦੀ ਸੋਚੀ। ਉਹਨਾਂ ਦਾ ਵਿਆਹ ਬੀਬੀ ਗੰਗਾ ਦੇਵੀ ਸਪੁੱਤਰੀ ਕਿਸ਼ਨ ਚੰਦ ਨਾਲ ਮਾਊ ਪਿੰਡ ਵਿਚ ਹੋਇਆ।

(ਗੁਰੂ ਅਰਜਨ ਦੇਵ ਜੀ ਦੇ ਪਿਤਾ ਜਦੋਂ ਸਿੱਖਾਂ ਦੇ ਚੌਥੇ ਗੁਰੂ ਬਣੇ ਤਾਂ ਉਹ ਹਮੇਸ਼ਾਂ ਪਿਤਾ ਜੀ ਨਾਲ ਹੀ ਰਹਿੰਦੇ ਸਨ ਕਿਉਂਕਿ ਉਹ ਪਿਤਾ ਨੂੰ ਬਹੁਤ ਪਿਆਰ ਕਰਦੇ ਸਨ।

(ਗੁਰੂ) ਅਰਜਨ ਦੇਵ ਜੀ ਜਦੋਂ 16 ਸਾਲ ਦੇ ਸਨ ਤਾਂ ਗੁਰੂ ਰਾਮਦਾਸ ਜੀ ਦੇ ਚਚੇਰੇ

ਭਰਾ ਸਿਹਾਰੀ ਮੱਲ ਜੀ ਨੇ ਆਪਣੇ ਪੁੱਤਰ ਦਾ ਰਿਸ਼ਤਾ ਪੱਕਾ ਕੀਤਾ ਤੇ ਵਿਆਹ ਵਿਚ ਗੁਰੂ ਜੀ ਨੂੰ ਆਉਣ ਦਾ ਨਿਉਤਾ ਦਿੱਤਾ। ਗੁਰੂ ਜੀ ਵਿਆਹ ਵਿਚ ਨਹੀਂ ਜਾ ਸਕਦੇ ਸਨ। ਇਸ ਲਈ ਉਹਨਾਂ ਆਪਣੇ ਪੁੱਤਰਾਂ ਵਿਚੋਂ ਕਿਸੇ ਨੂੰ ਭੇਜਣ ਦਾ ਸੋਚਿਆ। ਉਹ ਇਹ ਵੀ ਸੋਚ ਰਹੇ ਸਨ ਕਿ ਜਿਹੜਾ ਪੁੱਤਰ ਆਗਿਆ ਦਾ ਪਾਲਣ ਖੁਸ਼ੀ ਖੁਸ਼ੀ ਕਰੇਗਾ ਉਹੀ ਉਹਨਾਂ ਦਾ ਉੱਤਰ ਅਧਿਕਾਰੀ ਹੋਏਗਾ। ਭਾਵੇਂ ਉਹਨਾਂ ਦਿਲ ਵਿਚ (ਗੁਰੂ) ਅਰਜਨ ਦੇਵ ਜੀ ਨੂੰ ਹੀ ਗੱਦੀ ਦੇਣ ਦਾ ਸੋਚ ਲਿਆ ਸੀ।

ਪਹਿਲਾਂ ਉਹਨਾਂ ਆਪਣੇ ਵੱਡੇ ਪੁੱਤਰ ਪ੍ਰਿਥੀ ਚੰਦ ਨੂੰ ਬੁਲਾਇਆ ਤੇ ਲਾਹੌਰ ਆਪਣੇ ਭਤੀਜੇ ਦੇ ਵਿਆਹ ਤੇ ਜਾਣ ਲਈ ਕਿਹਾ। ਪਰ ਉਹਨਾਂ ਨੇ ਜਾਣ ਤੋਂ ਸਾਫ ਇਨਕਾਰ ਕਰ ਦਿੱਤਾ। ਫਿਰ ਉਹਨਾਂ ਆਪਣੇ ਦੂਸਰੇ ਪੁੱਤਰ ਬਾਬਾ ਮਹਾਂਦੇਵ ਨੂੰ ਕਿਹਾ, ਪਰ ਉਹਨਾਂ ਵੀ ਇਨਕਾਰ ਕਰ ਦਿੱਤਾ। ਅਖ਼ੀਰ ਗੁਰੂ ਰਾਮਦਾਸ ਜੀ ਨੇ (ਗੁਰੂ) ਅਰਜਨ ਦੇਵ ਜੀ ਨੂੰ ਲਾਹੌਰ ਜਾਣ ਵਾਸਤੇ ਕਿਹਾ।

(ਗੁਰੂ) ਅਰਜਨ ਦੇਵ ਜੀ ਨੇ ਬਿਨਾਂ ਕਿਸੇ ਕਿੰਤੂ ਪ੍ਰੰਤੂ ਪਿਤਾ ਦੀ ਆਗਿਆ ਮੰਨ ਲਈ। ਜਦ ਸਫ਼ਰ ਤੇ ਜਾਣ ਲੱਗੇ ਤਾਂ ਗੁਰੂ ਪਿਤਾ ਨੇ ਕਿਹਾ, "ਪੁੱਤਰ ਜੀ ! ਜਿੰਨੀ ਦੇਰ ਅਸੀਂ ਸੁਨੇਹਾ ਨਾ ਭੇਜੀਏ ਤੁਸਾਂ ਲਾਹੌਰ ਹੀ ਰਹਿਣਾ।" (ਗੁਰੂ) ਅਰਜਨ ਦੇਵ ਜੀ ਨੇ ਆਗਿਆ ਦਾ ਪਾਲਣ ਕੀਤਾ ਤੇ ਕਿਹਾ ਜਿਵੇਂ ਗੁਰੂ ਪਿਤਾ ਦਾ ਹੁਕਮ ਉਹ ਉਤਨੀ ਦੇਰ ਲਾਹੌਰ ਹੀ ਰਹਿਣਗੇ, ਜਦ ਤੱਕ ਵਾਪਿਸ ਨਾ ਬੁਲਾਇਆ ਜਾਏ। ਪ੍ਰਿਥੀ ਚੰਦ ਦੇ ਸੰਬੰਧ ਆਪਣੇ ਛੋਟੇ ਭਰਾ (ਗੁਰੂ) ਅਰਜਨ ਦੇਵ ਜੀ ਨਾਲ ਕੋਈ ਜ਼ਿਆਦਾ ਚੰਗੇ ਨਹੀਂ ਸਨ, ਇਸ ਲਈ (ਗੁਰੂ) ਅਰਜਨ ਦੇਵ ਜੀ ਨੂੰ ਕੁਝ ਦੇਰ ਅੰਮ੍ਰਿਤਸਰ ਤੋਂ ਦੂਰ ਰੱਖਣ ਦਾ ਗੁਰੂ ਰਾਮਦਾਸ ਜੀ ਨੇ ਇਹੀ ਤਰੀਕਾ ਅਪਣਾਇਆ।

ਵਿਆਹ ਦੀਆਂ ਰਸਮਾਂ ਤੋਂ ਵਿਹਲੇ ਹੋ ਕੇ (ਗੁਰੂ) ਅਰਜਨ ਦੇਵ ਜੀ ਆਪਣੇ ਪਿਤਾ ਗੁਰੂ ਰਾਮਦਾਸ ਜੀ ਦੇ ਬਚਪਨ ਦੇ ਘਰ ਚੂਨਾ ਮੰਡੀ ਚਲੇ ਗਏ ਜੋ ਹੁਣ ਧਰਮਸ਼ਾਲਾ ਵਿਚ ਬਦਲ ਗਿਆ ਸੀ। ਉਥੇ ਰਹਿੰਦਿਆਂ (ਗੁਰੂ) ਅਰਜਨ ਦੇਵ ਜੀ ਨੇ ਰੋਜ਼ ਕੀਰਤਨ ਦਾ ਪ੍ਰਵਾਹ ਚਲਾ ਦਿੱਤਾ। ਉਹਨਾਂ ਦੀ ਅਵਾਜ਼ ਬਹੁਤ ਹੀ ਮਿੱਠੀ ਸੀ ਤੇ ਕਈ ਤਰ੍ਹਾਂ ਦਾ ਸਾਜ ਵੀ ਵਜਾ ਲੈਂਦੇ ਸਨ। ਜਦ ਸਿੱਖਾਂ ਨੇ ਸੁਣਿਆਂ ਕਿ ਗੁਰੂ ਰਾਮਦਾਸ ਜੀ ਦੇ ਬੇਟੇ ਆਪ ਗੁਰਬਾਣੀ ਦਾ ਕੀਰਤਨ ਕਰਦੇ ਤੇ ਸਾਜ ਵਜਾਉਂਦੇ ਹਨ ਤਾਂ ਉਹ (ਗੁਰੂ) ਅਰਜਨ ਦੇਵ ਜੀ ਦੀ ਮਿੱਠੀ ਆਵਾਜ਼ ਸੁਣਨ ਨੂੰ ਵਹੀਰਾਂ ਘੱਤ ਕੇ ਆਉਣ ਲੱਗੇ।

ਸਵੇਰੇ ਤੇ ਸ਼ਾਮ ਦੋ ਵੇਲੇ ਦੀਵਾਨ ਸਜਾਏ ਜਾਣ ਲੱਗੇ। ਦਿਨ-ਬ-ਦਿਨ ਸੰਗਤ ਵੱਧਦੀ ਗਈ।

ਉਹਨਾਂ ਦਿਨਾਂ ਵਿਚ ਸਾਈਂ ਮੀਆਂ ਮੀਰ ਭਾਰਤ ਦੇ ਇਕ ਸਨਮਾਨਿਤ ਪੀਰ ਫ਼ਕੀਰਾਂ ਵਿਚ ਗਿਣੇ ਜਾਂਦੇ ਸਨ। ਸਾਰੇ ਧਰਮਾਂ ਦੇ ਲੋਕ ਉਹਨਾਂ ਦੀ ਇੱਜ਼ਤ ਕਰਦੇ ਸਨ। (ਗੁਰੂ) ਅਰਜਨ ਦੇਵ ਜੀ ਵੀ ਸਾਈਂ ਮੀਆਂ ਮੀਰ ਦੇ ਘਰ ਉਹਨਾਂ ਦਾ ਸਨਮਾਨ ਕਰਨ ਗਏ। ਸਾਈਂ ਮੀਆਂ ਮੀਰ ਜੀ ਵੀ ਗੁਰੂ ਨਾਨਕ ਦੇਵ ਜੀ ਤੇ ਉਹਨਾਂ ਦੇ ਸਿੱਖਾਂ ਨੂੰ ਪੂਰਾ ਆਦਰ ਦੇਂਦੇ ਸਨ। ਉਹ (ਗੁਰੂ) ਅਰਜਨ ਦੇਵ ਜੀ ਨੂੰ ਵੇਖ ਕੇ ਖ਼ੁਸ਼ ਹੋ ਗਏ। ਆਪਣੇ ਕੋਲ ਬਿਠਾਇਆ ਤੇ (ਗੁਰੂ) ਅਰਜਨ ਦੇਵ ਜੀ ਦੇ ਸਿੱਖੀ ਬਾਰੇ ਵਿਚਾਰ ਸੁਣ ਕੇ ਬਹੁਤ ਪ੍ਰਭਾਵਿਤ ਹੋਏ। ਭਾਵੇਂ ਉਹ ਆਪ ਪੀਰਾਂ ਦੇ ਪੀਰ ਸਨ, ਪਰ (ਗੁਰੂ) ਅਰਜਨ ਦੇਵ ਜੀ ਦੇ ਮੁਰੀਦ ਹੋ ਗਏ।

(ਗੁਰੂ) ਅਰਜਨ ਦੇਵ ਜੀ ਜਲਦੀ ਤੋਂ ਜਲਦੀ ਅੰਮ੍ਰਿਤਸਰ ਵਾਪਿਸ ਜਾਣਾ ਚਾਹੁੰਦੇ ਸਨ। ਪਰ ਪਿਤਾ ਦਾ ਹੁਕਮ ਸੀ ਜਦ ਤੱਕ ਬੁਲਾਈਏ ਨਾ ਵਾਪਿਸ ਨਹੀਂ ਆਉਣਾ। ਬਹੁਤ ਇੰਤਜ਼ਾਰ ਤੋਂ ਬਾਅਦ ਉਹਨਾਂ ਇਕ ਕਾਵਿ ਰਚਨਾ ਲਿਖੀ ਤੇ ਸਿੱਖ ਦੇ ਹੱਥ ਪਿਤਾ ਜੀ ਨੂੰ ਭੇਜ ਦਿੱਤੀ। ਇਸ ਛੋਟੀ ਜਿਹੀ ਰਚਨਾ ਵਿਚ ਉਹਨਾਂ ਪਿਤਾ ਨੂੰ ਮਿਲਣ ਦੀ ਤੀਬਰ ਇੱਛਾ ਜ਼ਾਹਿਰ ਕੀਤੀ। ਇਹ ਪਹਿਲੀ ਚਿੱਠੀ ਇਸ ਤਰ੍ਹਾਂ ਸੀ:–

*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥*
*ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥ ੧॥*
*ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ॥੧॥ ਰਹਾਉ॥*

(ਪੰਨਾ ੯੬)

ਇਹ ਚਿੱਠੀ ਉਹਨਾਂ ਇਕ ਸਿੱਖ ਦੇ ਹੱਥ ਆਪਣੇ ਪਿਤਾ ਜੀ ਨੂੰ ਭੇਜੀ ਪਰ ਜਦ ਸੁਨੇਹਾ ਲੈ ਕੇ ਜਾਣ ਵਾਲਾ ਸਿੱਖ ਅੰਮ੍ਰਿਤਸਰ ਪਹੁੰਚਿਆ (ਗੁਰੂ) ਅਰਜਨ ਦੇਵ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਨੇ ਇਹ ਚਿੱਠੀ ਲੈ ਲਈ ਚਿੱਠੀ ਪੜ੍ਹੀ ਤੇ ਆਪਣੇ ਕੋਲ ਰੱਖ ਲਈ। ਗੁਰੂ ਰਾਮਦਾਸ ਜੀ ਨੂੰ ਨਹੀਂ ਪਹੁੰਚਾਈ। ਕੁਝ ਮਹੀਨੇ ਬੀਤ ਗਏ। (ਗੁਰੂ) ਅਰਜਨ ਦੇਵ ਜੀ ਨੂੰ ਕੋਈ ਜਵਾਬ ਨਹੀਂ ਆਇਆ। ਫਿਰ ਉਹਨਾਂ ਇਕ ਹੋਰ ਚਿੱਠੀ ਲਿਖੀ ਤੇ ਪਿਤਾ ਜੀ ਨੂੰ ਭੇਜ ਦਿੱਤੀ। ਦੂਸਰੀ ਚਿੱਠੀ ਇਸ ਤਰ੍ਹਾਂ ਸੀ:–

*ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥ ਚਿਰੁ ਹੋਆ ਦੇਖੇ ਸਾਰਿੰਗ ਪਾਣੀ॥*
*ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥ ੨॥*
*ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ॥ ੧॥ ਰਹਾਉ॥*

(ਪੰਨਾ ੯੬)

ਉਹਨਾਂ ਇਹ ਦੂਸਰੀ ਚਿੱਠੀ ਉਸੇ ਸਿੱਖ ਦੇ ਹੱਥ ਅੰਮ੍ਰਿਤਸਰ ਭੇਜੀ। ਜਦ ਸਿੱਖ

ਅੰਮ੍ਰਿਤਸਰ ਪਹੁੰਚਿਆ, ਪ੍ਰਿਥੀ ਚੰਦ ਨੇ ਉਸ ਨੂੰ ਪਹਿਚਾਣ ਲਿਆ। ਪ੍ਰਿਥੀ ਚੰਦ ਨੇ ਫਿਰ ਚਿੱਠੀ ਉਸ ਕੋਲੋਂ ਲੈ ਲਈ ਤੇ ਆਪਣੇ ਕੋਲ ਰੱਖ ਲਈ। ਫਿਰ ਕਈ ਮਹੀਨੇ ਬੀਤ ਗਏ ਪਰ ਗੁਰੂ ਪਿਤਾ ਦੇ ਆਉਣ ਦੀ ਕੋਈ ਖ਼ਬਰ ਨਾ ਆਈ। ਤਦ (ਗੁਰੂ) ਅਰਜਨ ਦੇਵ ਜੀ ਨੇ ਇਕ ਹੋਰ ਰਚਨਾ ਲਿਖੀ ਤੇ ਇਸ ਵਾਰੀ ਸਿੱਖ ਨੂੰ ਹਦਾਇਤ ਕੀਤੀ ਕਿ ਚਿੱਠੀ ਸਿਰਫ ਗੁਰੂ ਰਾਮਦਾਸ ਜੀ ਨੂੰ ਦੇਣਾ ਤੀਸਰੀ ਚਿੱਠੀ ਇਸ ਤਰ੍ਹਾਂ ਸੀ:-

*ਇਕ ਘੜੀ ਨਾ ਮਿਲਤੇ ਤਾ ਕਲਿਜੁਗੁ ਹੋਤਾ॥*
*ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥*
*ਮੋਹਿ ਰੈਣਿ ਨ ਵਿਹਾਵੈ ਨੀਂਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥ ੩॥*
*ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ॥੧॥ ਰਹਾਉ॥*

ਇਸ ਵਾਰੀ ਸਿੱਖ ਨੇ ਚਿੱਠੀ ਸਿੱਧੀ ਗੁਰੂ ਰਾਮਦਾਸ ਜੀ ਨੂੰ ਦਿੱਤੀ। ਜਦ ਗੁਰੂ ਜੀ ਨੇ ਚਿੱਠੀ ਦੇਖੀ ਤਾਂ ਉਸ ਉਪਰ ਨੰਬਰ 3 ਲਿਖਿਆ ਹੋਇਆ ਸੀ। ਗੁਰੂ ਜੀ ਨੇ ਪਹਿਲੀਆਂ ਦੋ ਚਿੱਠੀਆਂ ਬਾਰੇ ਪੁੱਛਿਆ। ਸਿੱਖ ਨੇ ਕਿਹਾ, "ਸੱਚੇ ਪਾਤਸ਼ਾਹ! ਪਹਿਲੀਆਂ ਦੋ ਚਿੱਠੀਆਂ ਤਾਂ ਮੈਂ ਪ੍ਰਿਥੀ ਚੰਦ ਨੂੰ ਦੇ ਗਿਆ ਸੀ ਤੇ ਉਹਨਾਂ ਤੁਹਾਨੂੰ ਦੇਣ ਦਾ ਵਾਇਦਾ ਵੀ ਕੀਤਾ ਸੀ।" ਗੁਰੂ ਜੀ ਨੇ ਉਸੇ ਵੇਲੇ ਪ੍ਰਿਥੀ ਚੰਦ ਨੂੰ ਬੁਲਾ ਭੇਜਿਆ ਤੇ ਉਹਨਾਂ ਦੋ ਚਿੱਠੀਆਂ ਬਾਰੇ ਪੁੱਛਿਆ। ਪਰ ਪ੍ਰਿਥੀ ਚੰਦ ਸਾਫ਼ ਮੁੱਕਰ ਗਏ ਕਿ ਉਹਨਾਂ ਨੂੰ ਦੋ ਚਿੱਠੀਆਂ ਬਾਰੇ ਕੁਝ ਪਤਾ ਨਹੀਂ। ਫਿਰ ਗੁਰੂ ਸਾਹਿਬ ਨੇ ਸੇਵਕ ਨੂੰ ਪ੍ਰਿਥੀ ਚੰਦ ਦੇ ਘਰ ਜਾ ਕੇ ਚਿੱਠੀ ਲੱਭਣ ਲਈ ਕਿਹਾ। ਸੇਵਕ ਦੋਨੋਂ ਚਿੱਠੀਆਂ ਪ੍ਰਿਥੀ ਚੰਦ ਦੇ ਘਰੋਂ ਲੱਭ ਲਿਆਇਆ, ਪ੍ਰਿਥੀ ਚੰਦ ਆਪਣੀ ਚਤੁਰਾਈ ਤੇ ਸ਼ਰਮਿੰਦਾ ਹੋ ਰਿਹਾ ਸੀ।

ਚਿੱਠੀ ਪੜ੍ਹਣ ਤੋਂ ਬਾਅਦ, ਗੁਰੂ ਰਾਮਦਾਸ ਜੀ ਨੇ ਬਾਬਾ ਬੁੱਢਾ ਜੀ ਨੂੰ ਲਾਹੌਰ (ਗੁਰੂ) ਅਰਜਨ ਦੇਵ ਜੀ ਨੂੰ ਲੈਣ ਵਾਸਤੇ ਭੇਜਿਆ। ਜਦ (ਗੁਰੂ) ਅਰਜਨ ਦੇਵ ਜੀ ਅੰਮ੍ਰਿਤਸਰ ਆ ਕੇ ਪਿਤਾ ਜੀ ਨੂੰ ਮਿਲੇ ਤਾਂ ਖ਼ੁਸ਼ੀ ਵਿਚ ਉਹਨਾਂ ਆਪਣੀਆਂ ਪਹਿਲੀਆਂ ਤਿੰਨ ਚਿੱਠੀਆਂ ਨੂੰ ਪੂਰਾ ਕਰਦੇ ਇਕ ਹੋਰ ਸ਼ਬਦ ਉਚਾਰਿਆ ਜੋ ਸ਼ਬਦ ਹਜ਼ਾਰੇ ਦੀ ਬਾਣੀ ਵਿਚ ਦਰਜ ਹੈ। ਸ਼ਬਦ ਇਸ ਤਰ੍ਹਾਂ ਹੈ:-

*ਭਾਗੁ ਹੋਆ ਗੁਰਿ ਸੰਤੁ ਮਿਲਾਇਆ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥*
*ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ॥ ੪॥*
*ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ॥ ਰਹਾਉ॥*

ਇਹ ਸ਼ਬਦ ਦਰਸਾਉਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਦਿਲ ਵਿਚ ਆਪਣੇ ਪਿਤਾ ਵਾਸਤੇ ਕਿਤਨਾ ਪਿਆਰ ਤੇ ਸਤਿਕਾਰ ਸੀ। ਗੁਰੂ ਰਾਮਦਾਸ ਜੀ ਵੀ ਉਹਨਾਂ ਨੂੰ ਮਿਲ ਕੇ

ਬਹੁਤ ਖ਼ੁਸ਼ ਹੋਏ। ਉਹਨਾਂ (ਗੁਰੂ) ਅਰਜਨ ਦੇਵ ਜੀ ਨੂੰ ਆਪਣਾ ਉੱਤਰ ਅਧਿਕਾਰੀ ਘੋਸ਼ਿਤ ਕਰ ਦਿੱਤਾ। ਬਾਬਾ ਬੁੱਢਾ ਜੀ ਨੂੰ ਗੁਰੂ ਅਰਜਨ ਦੇਵ ਜੀ ਦੇ ਮੱਥੇ 'ਤੇ ਤਿਲਕ ਲਗਾਉਣ ਵਾਸਤੇ ਕਿਹਾ ਤੇ ਗੁਰੂ ਅਰਜਨ ਦੇਵ ਜੀ ਸਿੱਖਾਂ ਦੇ ਪੰਜਵੇਂ ਗੁਰੂ ਨਾਨਕ ਬਣ ਗਏ।

ਪਿਤਾ ਜੀ ਦੀ ਹਦਾਇਤ ਅਨੁਸਾਰ, ਗੁਰੂ ਅਰਜਨ ਦੇਵ ਜੀ ਨੇ ਪਹਿਲਾਂ ਹਰਿਮੰਦਰ ਸਾਹਿਬ ਦੀ ਇਮਾਰਤ ਦੀ ਉਸਾਰੀ ਕਰਵਾਈ। ਸਾਈਂ ਮੀਆਂ ਮੀਰ ਜੀ ਪਾਸੋਂ 3 ਅਕਤੂਬਰ 1588 ਨੂੰ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। ਇਸ ਇਮਾਰਤ ਦੀ ਉਸਾਰੀ ਨੂੰ ਤਿੰਨ ਸਾਲ ਲੱਗੇ ਪੂਰਾ ਹੋਣ ਵਿਚ।

ਗੁਰੂ ਅਰਜਨ ਦੇਵ ਜੀ ਨੇ ਦੋ ਹੋਰ ਸ਼ਹਿਰ ਵਸਾਏ, ਤਰਨਤਾਰਨ ਤੇ ਕਰਤਾਰਪੁਰ (ਜਲੰਧਰ ਦੇ ਨੇੜੇ)।

ਉਹਨਾਂ ਦਿਨਾਂ ਵਿਚ ਪਿੰਡਾਂ ਵਿਚ ਸਖੀ ਸਰਵਰ ਦਾ ਬਹੁਤ ਪ੍ਰਭਾਵ ਸੀ। ਉਸ ਦਾ ਪ੍ਰਭਾਵ ਦੇਖਣ ਲਈ ਗੁਰੂ ਅਰਜਨ ਦੇਵ ਜੀ ਨੇ ਮਾਝੇ ਦੇ ਇਲਾਕੇ ਦਾ ਦੌਰਾ ਕਰਨ ਦੀ ਸੋਚੀ। ਜੰਡਿਆਲਾ, ਖਡੂਰ, ਗੋਇੰਦਵਾਲ, ਚੋਹਲਾ ਸਾਹਿਬ, ਖਾਨਪੁਰ ਤੋਂ ਹੁੰਦੇ ਹੋਏ ਗੁਰੂ ਸਾਹਿਬ ਖਾਰੇ ਪਹੁੰਚੇ। ਖਾਰੇ ਪਿੰਡ ਦੇ ਬਾਹਰ ਇਕ ਸੁੰਦਰ ਰਮਣੀਕ ਜਗ੍ਹਾ ਦੇਖ ਕੇ ਡੇਰਾ ਲਾ ਲਿਆ। ਇਥੇ ਭਾਂਤ ਭਾਂਤ ਦੇ ਫ਼ਲਾਂ ਦੇ ਬਾਗ਼ ਸਨ। ਇਥੇ ਹੀ ਇਕ ਪਾਣੀ ਦਾ ਤਲਾਬ ਵੀ ਸੀ। ਗੁਰੂ ਜੀ ਨੇ ਇਸ ਜਗ੍ਹਾ ਸ਼ਹਿਰ ਵਸਾਉਣ ਦੀ ਸੋਚੀ। ਸਿੱਖਾਂ ਦੀ ਸਹਾਇਤਾ ਨਾਲ ਤਲਾਬ ਦੇ ਆਸ ਪਾਸ ਦੀ ਜ਼ਮੀਨ ਖ਼ਰੀਦ ਲਈ ਗਈ। ਉਸਾਰੀ ਦੇ ਕੰਮ ਲਈ ਪਾਣੀ ਦੀ ਬਹੁਤ ਜ਼ਰੂਰਤ ਸੀ ਇਸ ਲਈ ਪਹਿਲਾਂ ਤਲਾਬ ਨੂੰ ਪੱਕਾ ਕਰਨ ਦਾ ਸੋਚਿਆ ਗਿਆ। ਇਸ ਕੰਮ ਵਾਸਤੇ ਇੱਟਾਂ ਦੇ ਭੱਠੇ ਲਗਾਏ ਗਏ। ਇਕ ਦਿਨ ਜਦੋਂ ਤਲਾਬ ਦੀ ਉਸਾਰੀ ਦੇ ਕੰਮ ਦੀ ਨਿਗਰਾਨੀ ਕਰ ਰਹੇ ਸਨ ਤਾਂ ਇਕ ਯੋਗੀ ਗੁਰੂ ਸਾਹਿਬ ਨੂੰ ਮਿਲਣ ਆਇਆ। ਜੋਗੀ ਨੇ ਗੁਰੂ ਸਾਹਿਬ ਨੂੰ ਕਿਹਾ, "ਤੁਸੀਂ ਮਾਨਵਤਾ ਦੀ ਭਲਾਈ ਲਈ ਇਹ ਤਲਾਬ ਬਣਵਾ ਰਹੇ ਹੋ। ਮੈਂ ਵੀ ਇਸ ਵਿਚ ਕੋਈ ਮਦਦ ਕਰਨਾ ਚਾਹੁੰਦਾ ਹਾਂ।" ਗੁਰੂ ਸਾਹਿਬ ਕਹਿਣ ਲੱਗੇ, "ਜਿਵੇਂ ਸਿੱਖ ਸੇਵਾ ਕਰ ਰਹੇ ਹਨ ਤੁਸੀਂ ਵੀ ਉਹਨਾਂ ਨਾਲ ਮਿਲ ਕੇ ਸੇਵਾ ਕਰ ਸਕਦੇ ਹੋ, ਸਾਨੂੰ ਖ਼ੁਸ਼ੀ ਹੋਵੇਗੀ।" ਜੋਗੀ ਕਹਿਣ ਲੱਗਾ, "ਮੈਂ ਸਰੀਰਕ ਤੌਰ ਤੇ ਸੇਵਾ ਨਹੀਂ ਕਰ ਸਕਦਾ, ਪਰ ਮੈਂ ਮਾਇਆ ਨਾਲ ਇਹ ਸੇਵਾ ਨਿਭਾਅ ਸਕਦਾ ਹਾਂ। ਉਸ ਨੇ ਗੁਰੂ ਜੀ ਨੂੰ ਇਕ ਥੈਲੀ ਦਿਖਾਈ ਤੇ ਦੱਸਿਆ ਇਸ ਵਿਚ ਐਸੀ ਰਾਖ ਹੈ ਜਿਸ ਨੂੰ ਅਸੀਂ ਲੋਹੇ ਉਪਰ ਰਗੜੀਏ ਤਾਂ ਉਹ ਚਾਂਦੀ ਬਣ ਜਾਏਗਾ ਅਗਰ ਤਾਂਬੇ 'ਤੇ ਰਗੜੀਏ ਤਾਂ ਉਹ ਸੋਨਾ ਬਣ ਜਾਏਗਾ।" ਇਹ ਸੁਣ ਕੇ ਗੁਰੂ ਜੀ ਜੋਗੀ ਨੂੰ ਕਹਿਣ ਲੱਗੇ, "ਇਸ ਰਾਖ ਵਿਚ ਕੋਈ ਹੋਰ ਗੁਣ ਵੀ ਹੈ ?" ਜੋਗੀ ਨੇ ਕਿਹਾ, "ਹਾਂ ਇਸ ਦਾ ਇਕ

ਹੋਰ ਮਹੱਤਵ,ਪੂਰਨ ਗੁਣ ਵੀ ਹੈ। ਅਗਰ ਇਸ ਦੀ ਇਕ ਚੁਟਕੀ ਪਾਣੀ ਵਿਚ ਮਿਲਾ ਦਿੱਤੀ ਜਾਵੇ ਤਾਂ ਇਕ ਕੋਹੜੀ ਦਾ ਰੋਗ ਦੂਰ ਹੋ ਸਕਦਾ ਹੈ।" ਗੁਰੂ ਜੀ ਨੇ ਉਹ ਰਾਖ ਦੀ ਛੋਟੀ ਜਿਹੀ ਥੈਲੀ ਉਸ ਦੇ ਹੱਥੋਂ ਲੈ ਲਈ ਤੇ ਬਣ ਰਹੇ ਤਲਾਬ ਦੇ ਪਾਣੀ ਵਿਚ ਸੁੱਟ ਦਿੱਤੀ। ਜੋਗੀ ਹੈਰਾਨ ਪ੍ਰੇਸ਼ਾਨ ਹੋ ਗਿਆ ਤੇ ਦੁਖੀ ਵੀ ਹੋਇਆ, ਤੇ ਕਹਿਣ ਲੱਗਾ, "ਤੁਸਾਂ ਅਰਬਾਂ ਦਾ ਖ਼ਜ਼ਾਨਾ ਤਲਾਬ ਵਿਚ ਸੁੱਟ ਦਿੱਤਾ। ਇਸ ਖ਼ਜ਼ਾਨੇ ਨਾਲ ਤੁਸੀਂ ਇਕ ਸੁੰਦਰ ਸ਼ਹਿਰ ਦਾ ਨਿਰਮਾਣ ਕਰ ਸਕਦੇ ਸੀ।" ਗੁਰੂ ਜੀ ਕਹਿਣ ਲੱਗੇ, "ਜੋਗੀ ! ਮਾਇਆ ਮਨੁੱਖ ਦੀ ਸਭ ਤੋਂ ਵੱਡੀ ਦੁਸ਼ਮਣ ਹੈ। ਇਹ ਮਨੁੱਖ ਵਿਚ ਲੋਭ, ਮੋਹ, ਹੰਕਾਰ, ਕਾਮ ਕ੍ਰੋਧ, ਪੈਦਾ ਕਰ ਕੇ ਉਸ ਦਾ ਦਿਮਾਗ਼ ਖ਼ਰਾਬ ਕਰ ਦੇਂਦੀ ਹੈ। ਤੁਸੀਂ ਇਸ ਝੂਠੀ ਮਾਇਆ ਨੂੰ ਬੱਦਲਾਂ ਦੇ ਪ੍ਰਛਾਵੇਂ ਵਾਂਗ ਸਮਝੋ। ਜੋ ਤੁਸੀਂ ਦੇਖ ਰਹੇ ਹੋ ਸਭ ਨਾਸ਼ਵਾਨ ਹੈ। ਤੁਸੀਂ ਉਦਾਸ ਕਿਉਂ ਹੋ ਰਹੇ ਹੋ ? ਤੁਸਾਂ ਜੋ ਜਪ ਤਪ ਕਰ ਕੇ ਇਹ ਰਾਖ ਤਿਆਰ ਕੀਤੀ ਸੀ ਇਹ ਮਾਨਵਤਾ ਦੇ ਭਲੇ ਦਾ ਕੰਮ ਕਰੇਗੀ। ਜੋ ਵੀ ਇਸ ਤਲਾਬ ਵਿਚ ਇਸ਼ਨਾਨ ਕਰੇਗਾ ਉਸ ਦੇ ਕੋਹੜ ਵਰਗੇ ਤੇ ਹੋਰ ਕਈ ਰੋਗ ਵੀ ਠੀਕ ਹੋ ਜਾਣਗੇ। ਤੁਹਾਨੂੰ ਤੇ ਆਪਣੇ ਤੇ ਮਾਣ ਕਰਨਾ ਚਾਹੀਦਾ ਹੈ ਕਿ ਤੁਹਾਡੀ ਸੇਵਾ ਠੀਕ ਕੰਮ ਲਈ ਵਰਤੀ ਗਈ ਹੈ।

ਇਕ ਦਿਨ ਗੁਰੂ ਸਾਹਿਬ ਸਵੇਰ ਦੀ ਸੈਰ ਨੂੰ ਜਾ ਰਹੇ ਸਨ। ਰਸਤੇ ਵਿਚ ਕੀ ਦੇਖਦੇ ਹਨ ਕਿ ਚਾਰ ਆਦਮੀ ਇਕ ਮੰਜਾ ਮੋਢਿਆਂ ਤੇ ਚੁੱਕੀ ਜਾ ਰਹੇ ਹਨ। ਇਕ ਬੁੱਢਾ ਆਦਮੀ ਉਸ ਉਪਰ ਪਿਆ ਦਰਦ ਨਾਲ ਕੁਰਲਾ ਰਿਹਾ ਹੈ। ਗੁਰੂ ਜੀ ਨੇ ਉਹਨਾਂ ਨੂੰ ਰੋਕਿਆ ਤੇ ਪੁੱਛਿਆ, "ਤੁਸੀਂ ਇਸ ਬਜ਼ੁਰਗ ਤੇ ਬੀਮਾਰ ਆਦਮੀ ਨੂੰ ਕਿਥੇ ਲੈ ਕੇ ਜਾ ਰਹੇ ਹੋ ? ਇਹ ਕੌਣ ਹੈ ?"

ਉਹਨਾਂ ਦੱਸਿਆ, ਇਹ ਬੀਮਾਰ ਬਜ਼ੁਰਗ ਸਾਡਾ ਪਿਤਾ ਹੈ। ਇਹ ਪਿੰਡ ਮੁਰਾਦਪੁਰ ਦਾ ਸਰਪੰਚ ਹੈ। ਹੁਣ ਇਸ ਨੂੰ ਕੋਹੜ ਦਾ ਰੋਗ ਹੋ ਗਿਆ ਹੈ। ਰੋਗ ਇਤਨਾ ਵਧ ਗਿਆ ਹੈ ਤੇ ਲਾ ਇਲਾਜ ਹੋ ਗਿਆ ਹੈ ਕਿ ਹੁਣ ਇਸ ਕੋਲੋਂ ਇਹ ਪੀੜਾ ਸਹੀ ਨਹੀਂ ਜਾਂਦੀ। ਇਸ ਦੀ ਹੀ ਇੱਛਾ ਅਨੁਸਾਰ ਅਸੀਂ ਇਸ ਨੂੰ ਬਿਆਸ ਨਦੀ ਵਿਚ ਪਰਵਾਹ ਕਰਨ ਜਾ ਰਹੇ ਹਾਂ। ਇਹ ਸੁਣ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ, "ਇਸ ਨੂੰ ਬਿਆਸਾ ਨਦੀ ਵਿਚ ਸੁੱਟਣ ਦੀ ਕੋਈ ਲੋੜ ਨਹੀਂ। ਮੇਰੇ ਨਾਲ ਆਉ ਤੇ ਇਸ ਨੂੰ ਪਵਿੱਤਰ ਤਲਾਬ ਵਿਚ ਇਸ਼ਨਾਨ ਕਰਵਾਉ। ਇਹ ਦੋ ਤਿੰਨ ਦਿਨ ਵਿਚ ਹੀ ਠੀਕ ਹੋ ਜਾਏਗਾ" ਉਹ ਗੁਰੂ ਜੀ ਦੀ ਆਗਿਆ ਮੰਨ ਕੇ ਗੁਰੂ ਜੀ ਦੇ ਪਿੱਛੇ ਪਿੱਛੇ ਉਸ ਸਰੋਵਰ ਦੇ ਨੇੜੇ ਪਹੁੰਚੇ, ਮੰਜਾ ਇਕ ਜਗ੍ਹਾ ਰੱਖਿਆ ਤੇ ਫਿਰ ਗੁਰੂ ਸਾਹਿਬ ਦੇ ਕਹੇ ਅਨੁਸਾਰ ਬਜ਼ੁਰਗ ਨੂੰ ਸਰੋਵਰ ਵਿਚ ਇਸ਼ਨਾਨ ਕਰਵਾਇਆ। ਇਸ਼ਨਾਨ ਕਰਦਿਆਂ ਹੀ

ਚੌਧਰੀ ਨੂੰ ਆਪਣੀ ਤਕਲੀਫ ਤੋਂ ਥੋੜ੍ਹਾ ਆਰਾਮ ਮਿਲਿਆ। ਗੁਰੂ ਜੀ ਨੇ ਉਸ ਨੂੰ ਕੁਝ ਦਿਨ ਉਥੇ ਹੀ ਠਹਿਰਣ ਵਾਸਤੇ ਕਿਹਾ। ਇਥੇ ਰਹਿੰਦੇ ਉਹ ਸਵੇਰੇ ਸ਼ਾਮ ਸਰੋਵਰ ਵਿਚ ਇਸ਼ਨਾਨ ਕਰਦਾ ਤੇ ਗੁਰਬਾਣੀ ਦਾ ਕੀਰਤਨ ਸੁਣਦਾ। ਇਕ ਹਫਤੇ ਵਿਚ ਹੀ ਉਹ ਪੂਰੀ ਤਰ੍ਹਾਂ ਠੀਕ ਹੋ ਗਿਆ। ਇਸ ਤੋਂ ਬਾਅਦ ਗੁਰੂ ਸਾਹਿਬ ਨੇ ਇਥੇ ਇਕ ਕੋਹੜੀ ਘਰ ਵੀ ਬਣਾਵਾਇਆ। ਸਾਰੇ ਹਿੰਦੁਸਤਾਨ ਤੋਂ ਕੋਹੜ ਦੇ ਰੋਗੀ ਇਥੇ ਆਉਣ ਲੱਗੇ। ਉਹਨਾਂ ਇਥੇ ਆਏ ਗਏ ਵਾਸਤੇ ਲੰਗਰ ਵੀ ਸ਼ੁਰੂ ਕਰਵਾਇਆ। ਇਹ ਉਹੀ ਜਗ੍ਹਾ ਜਿਥੇ ਅੱਜ ਤਰਨਤਾਰਨ ਸ਼ਹਿਰ ਵੱਸਿਆ ਹੋਇਆ ਹੈ।

ਬਾਬਾ ਪ੍ਰਿਥੀਚੰਦ ਹਮੇਸ਼ਾਂ ਗੁਰੂ ਸਾਹਿਬ ਦੇ ਵਿਰੁੱਧ ਕੋਈ ਨਾ ਕੋਈ ਸ਼ਾਜਿਸ਼ ਘੜਦੇ ਰਹਿੰਦੇ। ਆਖੀਰ ਗੁਰੂ ਸਾਹਿਬ ਨੇ ਭਰਾ ਦੀ ਈਰਖਾ ਤੋਂ ਕਿਤੇ ਦੂਰ ਚਲੇ ਜਾਣ ਦੀ ਸੋਚੀ। ਉਹਨਾਂ ਅੰਮ੍ਰਿਤਸਰ ਤੋਂ ਚਾਰ ਮੀਲ ਦੂਰ ਚਲੇ ਜਾਣ ਦੀ ਸੋਚੀ। ਉਹਨਾਂ ਅੰਮ੍ਰਿਤਸਰ ਤੋਂ ਚਾਰ ਮੀਲ ਦੂਰ ਵਡਾਲੀ ਪਿੰਡ ਵਿਚ ਆਪਣੀ ਰਹਾਇਸ਼ ਕਰ ਲਈ। ਇਸ ਪਿੰਡ ਦੇ ਸਿੱਖ ਗੁਰੂ ਸਾਹਿਬ ਦੇ ਸ਼ਰਧਾਲੂ ਸਨ। ਗੁਰੂ ਸਾਹਿਬ ਦਾ ਉਹਨਾਂ ਦੇ ਪਿੰਡ ਆਉਣਾ ਸਭ ਨੂੰ ਬਹੁਤ ਚੰਗਾ ਲੱਗਾ। ਪਿੰਡ ਦੇ ਚੌਧਰੀ ਨੇ ਇਕ ਵੱਡੀ ਹਵੇਲੀ ਗੁਰੂ ਸਾਹਿਬ ਲਈ ਖਾਲੀ ਕਰਵਾ ਦਿੱਤੀ। ਗੁਰੂ ਅਰਜਨ ਦੇਵ ਜੀ ਆਪਣੀ ਪਤਨੀ ਮਾਤਾ ਗੰਗਾ ਜੀ ਨਾਲ ਉਥੇ ਰਹਿਣ ਲੱਗੇ। ਹੌਲੀ-ਹੌਲੀ ਇਹ ਹਵੇਲੀ ਦੀਵਾਨ ਹਾਲ ਵਿਚ ਬਦਲ ਗਈ ਕਿਉਂਕਿ ਸ਼ਰਧਾਲੂ ਸਿੱਖ ਆਪਣੇ ਪਿਆਰੇ ਗੁਰੂ ਨੂੰ ਮਿਲਣ ਇਥੇ ਆਉਣ ਲੱਗੇ। ਇਥੇ ਹੀ ਰਹਿੰਦਿਆਂ 9 ਜੂਨ 1595 ਈ: ਵਿਚ) (ਗੁਰੂ) ਹਰਿਗੋਬਿੰਦ ਜੀ ਦਾ ਜਨਮ ਹੋਇਆ। ਇਸ ਖ਼ੁਸ਼ੀ ਦੀ ਯਾਦ ਵਿਚ ਨੇੜੇ ਹੀ ਗੁਰੂ ਸਾਹਿਬ ਨੇ ਇਕ ਖੂਹ ਲਗਵਾਇਆ। ਇਹ ਖੂਹ ਇਤਨਾ ਵੱਡਾ ਸੀ ਕਿ ਇਸ ਵਿਚੋਂ ਛੇ ਹਰਟਾਂ ਨਾਲ ਪਾਣੀ ਬਾਹਰ ਆਉਂਦਾ ਤੇ ਹਰ ਪਾਸੇ ਖੇਤਾਂ ਨੂੰ ਜਾਂਦਾ। ਬਾਅਦ ਵਿਚ ਇਹ ਸਥਾਨ ਛੇਹਰਟਾ ਦੇ ਨਾਮ ਨਾਲ ਪ੍ਰਸਿੱਧ ਹੋਇਆ। (ਗੁਰੂ) ਹਰਿਗੋਬਿੰਦ ਸਾਹਿਬ ਦੇ ਜਨਮ 'ਤੇ ਸਿੱਖਾਂ ਦੀ ਖ਼ੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ, ਪਰ ਪ੍ਰਿਥੀਚੰਦ ਤੇ ਉਸ ਦੀ ਪਤਨੀ ਇਹ ਸੁਣ ਕੇ ਆਪਣੀ ਦਿਮਾਗ਼ ਦਾ ਸੰਤੁਲਨ ਗਵਾ ਬੈਠੇ। ਉਹਨਾਂ ਲਈ ਗੁਰਗੱਦੀ ਪ੍ਰਾਪਤ ਕਰਨ ਲਈ ਬੱਚੇ ਦੀ ਜਾਨ ਲੈਣਾ ਹੀ ਜ਼ਰੂਰੀ ਸੀ। ਇਸ ਲਈ ਉਹਨਾਂ ਬੱਚੇ ਨੂੰ ਮਾਰਨ ਵਾਸਤੇ ਹਰ ਤਰੀਕਾ ਅਪਣਾਇਆ। ਗੁਰੂ ਘਰ ਵਿਚ ਇਕ ਔਰਤ ਬਹੁਤ ਚਿਰਾਂ ਤੋਂ ਕੰਮ ਕਰਦੀ ਸੀ। ਪ੍ਰਿਥੀਚੰਦ ਨੇ ਉਹਨੂੰ ਪੈਸੇ ਦਾ ਲਾਲਚ ਦੇ ਕੇ ਆਪਣੇ ਵਿਸ਼ਵਾਸ ਵਿਚ ਲੈ ਲਿਆ। ਉਸ ਨੇ ਆਪਣੇ ਥਣਾਂ 'ਤੇ ਜ਼ਹਿਰ ਲਗਾਇਆ ਤੇ ਬੜੇ ਪਿਆਰ ਨਾਲ ਬੱਚੇ ਨੂੰ ਚੁੱਕਿਆ, ਪਰ ਜਿਵੇਂ ਹੀ ਉਹ ਬੱਚੇ ਨੂੰ ਚੁੱਕ ਕੇ ਕਿਧਰੇ ਸੁਰੱਖਿਅਤ ਜਗ੍ਹਾ ਤੇ ਜਾਣ ਨੂੰ ਉੱਠੀ ਤਾਂ ਉਹ ਬੇਹੋਸ਼ ਹੋ ਕੇ ਡਿੱਗ ਪਈ।

ਥਣਾਂ ਤੇ ਲੱਗਾ ਜ਼ਹਿਰ ਉਸ ਨੂੰ ਆਪ ਨੂੰ ਹੀ ਚੜ੍ਹ ਗਿਆ। ਜਦ ਉਸ ਨੂੰ ਲੱਗਿਆ ਕਿ ਉਹ ਹੁਣ ਮੌਤ ਦੇ ਦਰਵਾਜ਼ੇ 'ਤੇ ਖੜੀ ਹੈ ਤਾਂ ਉਸ ਨੇ ਆਪਣੀ ਗ਼ਲਤੀ ਮੰਨਦੇ ਹੋਏ ਪ੍ਰਵਾਰ ਨੂੰ ਦੱਸ ਦਿੱਤਾ ਕਿ ਪ੍ਰਿਥੀਚੰਦ ਨੇ ਉਸ ਨੂੰ ਰਿਸ਼ਵਤ ਦੇ ਕੇ ਬੱਚੇ ਨੂੰ ਮਾਰਨ ਲਈ ਭੇਜਿਆ ਸੀ।

ਭਾਵੇਂ ਸਿੱਖਾਂ ਨੇ ਪ੍ਰਿਥੀਚੰਦ ਦੀ ਇਸ ਹਰਕਤ ਨੂੰ ਬੜੀ ਗੰਭੀਰਤਾ ਨਾਲ ਲਿਆ ਪਰ ਗੁਰੂ ਸਾਹਿਬ ਅਡੋਲ ਰਹੇ।

ਕੁਝ ਸਮੇਂ ਬਾਅਦ ਪ੍ਰਿਥੀ ਚੰਦ ਨੇ ਇਕ ਸਪੇਰੇ ਨੂੰ ਭੇਜਿਆ। ਪਿੰਡ ਵਿਚ ਦੋ ਘਰਾਂ ਵਿਚ ਆਪਣਾ ਤਮਾਸ਼ਾ ਦਿਖਾਣ ਤੋਂ ਬਾਅਦ ਉਹ ਗੁਰੂ ਸਾਹਿਬ ਦੇ ਘਰ ਪਹੁੰਚਿਆ, ਪ੍ਰਵਾਰ ਦੇ ਸਾਰੇ ਜੀਅ ਤੇ ਸਿੱਖ ਬਾਹਰ ਇਹ ਤਮਾਸ਼ਾ ਦੇਖਣ ਆ ਗਏ। ਬਾਲਕ (ਗੁਰੂ) ਹਰਿਗੋਬਿੰਦ ਜੀ ਵੀ ਇਹ ਤਮਾਸ਼ਾ ਬੜੇ ਚਾਅ ਨਾਲ ਦੇਖ ਰਹੇ ਸਨ। ਜਦ ਸਪੇਰੇ ਨੇ ਦੇਖਿਆ ਬੱਚਾ ਬੜੀ ਦਿਲਚਸਪੀ ਦਿਖਾ ਰਿਹਾ ਹੈ। ਉਸ ਨੇ ਇਕ ਹੋਰ ਸੱਪ ਬੱਚੇ ਵੱਲ ਭੇਜ ਦਿੱਤਾ। ਜਦੋਂ ਸੱਪ ਬਾਲਕ ਹਰਿਗੋਬਿੰਦ ਜੀ ਵੱਲ ਵਧਿਆ ਤੇ ਉਹਨਾਂ ਨੂੰ ਕੱਟਣ ਦੀ ਕੋਸ਼ਿਸ਼ ਕੀਤੀ ਤਾਂ ਬਾਲਕ ਨੇ ਇਕ ਹੀ ਝਟਕੇ ਵਿਚ ਸੱਪ ਨੂੰ ਸਿਰ ਤੋਂ ਫੜ ਕੇ ਇਤਨੀ ਸ਼ਕਤੀ ਨਾਲ ਜ਼ਮੀਨ ਤੇ ਰਗੜਿਆ ਕਿ ਉਹ ਇਕ ਦਮ ਮਰ ਗਿਆ ਸਭ ਬੱਚੇ ਦੀ ਇਹ ਵੀਰਤਾ ਦੇਖ ਕੇ ਦੰਗ ਰਹਿ ਗਏ। ਜਦੋਂ ਸਿੱਖਾਂ ਸਪੇਰੇ ਨੂੰ ਡਰਾਇਆ ਧਮਕਾਇਆ ਤਾਂ ਉਸ ਨੇ ਮੰਨ ਲਿਆ ਕਿ ਪ੍ਰਿਥੀ ਚੰਦ ਨੇ ਉਸ ਨੂੰ ਬੱਚੇ ਨੂੰ ਮਾਰਨ ਵਾਸਤੇ ਭੇਜਿਆ ਸੀ। ਕੁਝ ਦਿਨ ਹੋਰ ਸ਼ਾਂਤੀ ਨਾਲ ਬੀਤ ਗਏ। ਫਿਰ ਇਕ ਵਾਰ ਪ੍ਰਿਥੀ ਚੰਦ ਨੇ ਗੁਰੂ ਘਰ ਦੇ ਇਕ ਨੌਕਰ ਨੂੰ ਰਿਸ਼ਵਤ ਦਿੱਤੀ ਤੇ ਦੁੱਧ ਵਿਚ ਜ਼ਹਿਰ ਮਿਲਾ ਕੇ ਬੱਚੇ ਨੂੰ ਪਿਲਾਉਣ ਲਈ ਮਨਾ ਲਿਆ। ਦੁੱਧ ਵਿਚ ਜ਼ਹਿਰ ਮਿਲਾ ਕੇ ਜਦੋਂ ਨੌਕਰ ਨੇ ਬਾਲ ਹਰਿਗੋਬਿੰਦ ਨੂੰ ਪੀਣ ਲਈ ਦਿੱਤਾ ਤਾਂ ਬਾਲਕ ਨੇ ਦੁੱਧ ਪੀਣ ਤੋਂ ਇਨਕਾਰ ਕਰ ਦਿੱਤਾ। ਹੁਣ ਨੌਕਰ ਨੇ ਜ਼ਬਰਦਸਤੀ ਦੁੱਧ ਪਿਲਾਉਣ ਦੀ ਕੋਸ਼ਿਸ਼ ਕੀਤੀ ਤਾਂ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੇ ਦੁੱਧ ਪਿਆਲਾ ਬੜੀ ਤਾਕਤ ਨਾਲ ਦੂਰ ਸੁੱਟ ਦਿੱਤਾ। ਘਰ ਦੇ ਪਾਲਤੂ ਕੁੱਤੇ ਨੇ ਉਹ ਦੁੱਧ ਜ਼ਮੀਨ ਤੋਂ ਚੱਟ ਲਿਆ ਤੇ ਉਸੇ ਵਕਤ ਮਰ ਗਿਆ। ਹੁਣ ਨੌਕਰ ਨੂੰ ਪੁੱਛਿਆ ਗਿਆ। ਉਸ ਨੇ ਦੱਸਿਆ ਕਿ ਪ੍ਰਿਥੀਚੰਦ ਨੇ ਰਿਸ਼ਵਤ ਦੇ ਕੇ ਬੱਚੇ ਨੂੰ ਮਾਰਨ ਲਈ ਭੇਜਿਆ ਸੀ। ਇਹੋ ਜਿਹੀਆਂ ਕਮੀਨੀਆਂ ਹਰਕਤਾਂ ਤੋਂ ਗੁਰੂ ਅਰਜਨ ਦੇਵ ਜੀ ਦਾ ਪ੍ਰਿਥੀਚੰਦ ਲਈ ਮਨ ਉਦਾਸ ਹੋ ਗਿਆ। ਇਸ ਦੇ ਬਾਵਜੂਦ ਵੀ ਪ੍ਰਿਥੀਚੰਦ ਚੁੱਪ ਨਹੀਂ ਬੈਠਾ, ਜਦੋਂ ਇਸ ਤਰ੍ਹਾਂ ਦੀਆਂ ਹਰਕਤਾਂ ਨਾਲ ਉਹ ਬੱਚੇ ਨੂੰ ਨਹੀਂ ਮਾਰ ਸਕਿਆ ਤਾਂ ਉਸ ਨੇ ਬੱਚੇ ਦੇ ਮਿੱਤਰ ਦੀ ਮਦਦ ਨਾਲ ਉਸ ਨੂੰ ਮਾਰਨ ਦਾ ਸੋਚਿਆ।

ਨੰਦ ਰਾਮ (ਗੁਰੂ) ਹਰਿਗੋਬਿੰਦ ਜੀ ਦਾ ਚੰਗਾ ਮਿੱਤਰ ਸੀ। ਇਕ ਦਿਨ ਉਸ ਨੇ ਦੋ ਜੇਬ੍ਹਾਂ

ਵਾਲੀ ਕਮੀਜ਼ ਪਾਈ ਹੋਈ ਸੀ। ਉਸ ਦੇ ਖੱਬੀ ਜੇਬ੍ਹ ਵਿਚ ਜ਼ਹਿਰੀਲੀ ਮਠਿਆਈ ਤੇ ਸੱਜੇ ਜੇਬ੍ਹ ਵਿਚ ਆਮ ਮਠਿਆਈ ਪਾ ਦਿੱਤੀ ਗਈ। ਬੱਚੇ ਦੇ ਮਾਤਾ ਪਿਤਾ ਨੇ ਉਸਨੂੰ ਖੱਬੀ ਜੇਬ੍ਹ ਦੀ ਮਠਿਆਈ (ਗੁਰੂ) ਹਰਿਗੋਬਿੰਦ ਜੀ ਨੂੰ ਦੇਣ ਲਈ ਕਿਹਾ। ਜਦੋਂ ਦੋਨੋਂ ਬੱਚੇ ਬਾਹਰ ਖੇਡ ਰਹੇ ਸਨ ਤਾਂ ਨੰਦ ਰਾਮ ਭੁੱਲ ਗਿਆ ਕਿ ਕਿਹੜੀ ਜੇਬ੍ਹ ਦੀ ਮਠਿਆਈ (ਗੁਰੂ) ਹਰਿਗੋਬਿੰਦ ਜੀ ਨੂੰ ਦੇਣੀ ਹੈ। ਉਹ ਜ਼ਹਿਰ ਵਾਲੀ ਮਠਿਆਈ ਆਪ ਖਾ ਗਿਆ ਤੇ ਦੂਸਰੀ (ਗੁਰੂ) ਹਰਿਗੋਬਿੰਦ ਜੀ ਨੂੰ ਖਾਣ ਲਈ ਦੇ ਦਿੱਤੀ। ਮਠਿਆਈ ਖਾਣ ਨਾਲ ਨੰਦ ਰਾਮ ਮਰ ਗਿਆ।

ਇਸ ਘਟਨਾ ਨਾਲ ਸਿੱਖ ਭੜਕ ਉਠੇ। ਉਹਨਾਂ ਪ੍ਰਿਥੀ ਚੰਦ ਦੇ ਘਰ ਤੇ ਹਮਲਾ ਕੀਤਾ ਤੇ ਉਸ ਨੂੰ ਸ਼ਹਿਰ ਛੱਡਣ ਵਾਸਤੇ ਮਜ਼ਬੂਰ ਕਰ ਦਿੱਤਾ। ਪ੍ਰਿਥੀਚੰਦ ਆਪਣੇ ਸੌਹਰਿਆਂ ਦੇ ਪਿੰਡ ਹੇਅਰ ਚਲਾ ਗਿਆ। ਸਿੱਖਾਂ ਨੇ ਗੁਰੂ ਸਾਹਿਬ ਨੂੰ ਹੁਣ ਵਾਪਿਸ ਅੰਮ੍ਰਿਤਸਰ ਆਉਣ ਦੀ ਬੇਨਤੀ ਕੀਤੀ। ਗੁਰੂ ਜੀ ਨੇ ਸਿੱਖਾਂ ਦੀ ਬੇਨਤੀ ਮਨਜ਼ੂਰ ਕਰਦੇ ਹੋਏ ਵਾਪਿਸ ਆਪਣੇ ਘਰ ਗੁਰੂ ਕੇ ਮਹਿਲ ਆ ਗਏ।

ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਗੁਰੂ ਅਰਜਨ ਸਾਹਿਬ ਦਾ ਇਕ ਅਮਿੱਟ ਕੰਮ ਹੈ। ਉਹਨਾਂ ਨੇ ਆਪਣੇ ਤੋਂ ਪਹਿਲੇ ਗੁਰੂਆਂ ਦੀ ਬਾਣੀ, ਆਪਣੀ ਬਾਣੀ ਤੇ ਪੀਰ ਫ਼ਕੀਰ, ਤੇ ਭਗਤਾਂ ਦੀ ਬਾਣੀ ਇਸ ਆਦਿ ਗ੍ਰੰਥ ਵਿਚ ਇਕੱਠੀ ਕੀਤੀ ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਕਿਹਾ ਜਾਂਦਾ ਹੈ। ਇਹ ਸਾਰੀ ਬਾਣੀ ਗੁਰੂ ਅਰਜਨ ਦੇਵ ਜੀ ਨੇ ਰਾਗਾਂ ਅਨੁਸਾਰ ਕਲਮ ਬੰਧ ਕੀਤੀ।

ਗੁਰੂ ਅਰਜਨ ਦੇਵ ਜੀ ਦੇ ਆਪਣੇ 2218 ਸ਼ਬਦ ਹਨ ਜੋ 30 ਰਾਗਾਂ ਵਿਚ ਉਚਾਰੇ ਹਨ। ਇਹ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਅੱਧੀ ਤੋਂ ਜ਼ਿਆਦਾ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੀ ਹੈ। ਸਭ ਤੋਂ ਆਸਾਨ ਤੇ ਰੋਜ਼ ਗਾਈ ਜਾਣ ਵਾਲੀ ਬਾਣੀ ਸ਼ਬਦ ਹਜ਼ਾਰੇ, ਬਾਰਹ ਮਾਹ, ਤੇ ਸੁਖਮਨੀ ਸਾਹਿਬ ਹੈ।

ਬਾਬਾ ਪ੍ਰਿਥੀ ਚੰਦ ਲਾਹੌਰ ਦੇ ਨੇੜੇ ਪਿੰਡ ਹੇਅਰ ਜਾ ਕੇ ਵੱਸ ਗਏ। ਇਥੇ ਉਹਨਾਂ ਇਕ ਆਪਣਾ ਹਰਿਮੰਦਰ ਉਸਾਰਿਆ ਤੇ ਆਪਣੇ ਆਪ ਨੂੰ ਅਸਲੀ ਪੰਜਵੇਂ ਗੁਰੂ ਅਖਵਾਉਣਾ ਸ਼ੁਰੂ ਕਰ ਦਿੱਤਾ। ਪਰ ਕੋਈ ਸਿੱਖ ਉਸ ਦੇ ਦਰਬਾਰ ਵਿਚ ਨਾ ਜਾਂਦਾ। ਉਸ ਨੇ ਮਸੰਦਾਂ ਨੂੰ ਚਿੱਠੀਆਂ ਲਿਖੀਆਂ ਕਿ ਦਸਵੰਧ ਦੀ ਇਕੱਠੀ ਕੀਤੀ ਰਕਮ ਉਸ ਕੋਲ ਜਮ੍ਹਾਂ ਕਰਵਾਈ ਜਾਏ। ਪਰ ਮਸੰਦਾਂ ਨੂੰ ਪਹਿਲਾਂ ਪਤਾ ਲੱਗ ਗਿਆ ਸੀ ਕਿ ਅਸਲੀ ਗੁਰੂ ਅੰਮ੍ਰਿਤਸਰ ਬੈਠੇ ਹਨ। ਇਸ ਤਰ੍ਹਾਂ ਪ੍ਰਿਥੀਚੰਦ ਦਾ ਕਮਾਈ ਦਾ ਸਾਧਨ ਖ਼ਤਮ ਹੋ ਗਿਆ। ਆਖੀਰ ਉਸ ਨੇ ਮੁਗਲ ਹਾਕਮਾਂ ਦੀ ਮਦਦ ਨਾਲ ਗੁਰੂ ਅਰਜਨ ਦੇਵ ਜੀ ਨੂੰ ਅੰਮ੍ਰਿਤਸਰ ਤੋਂ ਕੱਢਣ ਦੀ ਸਕੀਮ ਬਣਾਈ। ਉਹ

ਅਕਸਰ ਲਾਹੌਰ ਮੁਗ਼ਲ ਅਫ਼ਸਰਾਂ ਨੂੰ ਮਿਲਣ ਜਾਂਦਾ ਰਹਿੰਦਾ। ਉਹਨਾਂ ਨੂੰ ਕੀਮਤੀ ਤੋਹਫੇ ਵੀ ਦੇਂਦਾ ਰਹਿੰਦਾ। ਕਈ ਅਫ਼ਸਰ ਉਸ ਦੇ ਚੰਗੇ ਮਿੱਤਰ ਬਣ ਗਏ।

ਇਕ ਵਾਰ ਪ੍ਰਿਥੀਚੰਦ ਨੂੰ ਪਤਾ ਲੱਗਾ ਕਿ ਉਸ ਦਾ ਇਕ ਮਿੱਤਰ ਮੁਗ਼ਲ ਅਫ਼ਸਰ ਸੁਲਹੀ ਖਾਂ ਹੇਅਰ ਆ ਰਿਹਾ ਹੈ। ਪ੍ਰਿਥੀਚੰਦ ਨੂੰ ਇਹ ਖ਼ਬਰ ਸੁਣ ਕੇ ਬਹੁਤ ਖ਼ੁਸ਼ੀ ਹੋਈ। ਉਸ ਨੇ ਸੁਲਹੀ ਖਾਂ ਦੇ ਸਵਾਗਤ ਦਾ ਪੂਰਾ ਪ੍ਰਬੰਧ ਕੀਤਾ। ਉਸ ਨੇ ਅਫ਼ਸਰ ਨੂੰ ਮਿਲ ਕੇ ਆਪਣੀ ਬੇਨਤੀ ਦੁਹਰਾਈ। ਉਸ ਨੇ ਕਿਹਾ ਤੁਸੀਂ ਜਾਣਦੇ ਹੋ ਮੈਂ ਗੁਰੂ ਰਾਮਦਾਸ ਜੀ ਦਾ ਵੱਡਾ ਬੇਟਾ ਹਾਂ, ਅਤੇ ਗੁਰਗੱਦੀ 'ਤੇ ਬੈਠਣ ਦਾ ਹੱਕ ਮੇਰਾ ਹੈ। ਪਰ ਗੁਰੂ ਅਰਜਨ ਦੇਵ ਜੀ ਨੇ ਮੇਰਾ ਹੱਕ ਜ਼ਬਰਦਸਤੀ ਖੋਹ ਲਿਆ ਹੈ। ਇਸ ਲਈ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਮੇਰੀ ਮਦਦ ਕਰੋ।

ਸੁਲਹੀ ਖਾਂ ਨੇ ਉਸ ਦੀ ਗੱਲ ਬੜੇ ਧਿਆਨ ਨਾਲ ਸੁਣੀ ਤੇ ਕਿਹਾ, ਇਹਨਾਂ ਦਿਨਾਂ ਵਿਚ ਮੈਂ ਥੋੜ੍ਹਾ ਕੰਮ ਵਿਚ ਉਲਝਿਆ ਹੋਇਆ ਹਾਂ, ਇਸ ਲਈ ਤੇਰਾ ਇਹ ਕੰਮ ਆਪ ਨਹੀਂ ਕਰ ਸਕਦਾ। ਪਰ ਮੈਂ ਆਪਣੇ ਭਤੀਜੇ ਸੁਲਬੀ ਨੂੰ ਅੰਮ੍ਰਿਤਸਰ ਜਾ ਕੇ ਤੇਰੀ ਮਦਦ ਲਈ ਕਹਿੰਦਾ ਹਾਂ।

ਪ੍ਰਿਥੀਚੰਦ ਇਹ ਸੁਣ ਕੇ ਬਹੁਤ ਖ਼ੁਸ਼ ਹੋਇਆ। ਜਿਵੇਂ ਉਸ ਦਾ ਸੁਭਾਅ ਮਤਲਬ ਪ੍ਰਸਤ ਸੀ ਉਹ ਇਹ ਮੌਕਾ ਗਵਾਉਣਾ ਨਹੀਂ ਚਾਹੁੰਦਾ ਸੀ। ਉਸ ਨੇ ਜਲਦੀ ਨਾਲ ਕਿਹਾ, "ਜਨਾਬ ! ਮੈਨੂੰ ਸੁਲਬੀ ਖਾਂ ਦੇ ਨਾਮ ਇਕ ਚਿੱਠੀ ਦੇ ਦਿਉ। ਮੈਂ ਉਸ ਨੂੰ ਆਪ ਜਾ ਕੇ ਮਿਲ ਲਵਾਂਗਾ।" ਸੁਲਹੀ ਖਾਂ ਨੇ ਇਕ ਚਿੱਠੀ ਸੁਲਬੀ ਖਾਂ ਦੇ ਨਾਮ ਲਿਖ ਦਿੱਤੀ। ਪ੍ਰਿਥੀ ਚੰਦ ਸੁਲਬੀ ਖਾਂ ਨੂੰ ਮਿਲਿਆ ਅਤੇ ਸੁਲਹੀ ਖਾਂ ਦੀ ਚਿੱਠੀ ਉਸ ਨੂੰ ਦਿੱਤੀ। ਆਪਣੇ ਚਾਚਾ ਦੀ ਇਹ ਚਿੱਠੀ ਪੜ੍ਹ ਕੇ ਸੁਲਬੀ ਖਾਂ ਬਹੁਤ ਖ਼ੁਸ਼ ਹੋਇਆ। ਉਹ ਪ੍ਰਿਥੀਚੰਦ ਦੇ ਨਾਲ ਜਾਣ ਨੂੰ ਤਿਆਰ ਹੋ ਗਿਆ। ਸੁਲਬੀ ਖਾਂ ਦਿਲ ਹੀ ਦਿਲ ਵਿਚ ਅੰਮ੍ਰਿਤਸਰ ਸ਼ਹਿਰ ਨੂੰ ਲੁੱਟਣਾ ਚਾਹੁੰਦਾ ਸੀ ਇਸ ਲਈ ਜਲਦੀ ਹੀ ਅੰਮ੍ਰਿਤਸਰ ਵੱਲ ਵਧਿਆ। ਪਰ ਜਦੋਂ ਉਹ ਬਿਆਸਾ ਨਦੀ ਕੋਲ ਪਹੁੰਚਿਆ ਤਾਂ ਆਪਣੇ ਹੀ ਇਕ ਸਾਥੀ ਹਸਨ ਅਲੀ ਨਾਲ ਉਸ ਦਾ ਝਗੜਾ ਹੋ ਗਿਆ। ਹਸਨ ਅਲੀ ਬਹੁਤ ਬਹਾਦਰ ਤੇ ਤਾਕਤਵਰ ਸੀ। ਉਸ ਨੇ ਸੁਲਬੀ ਖਾਂ ਦਾ ਸਿਰ ਇਕ ਹੀ ਵਾਰ ਵਿਚ ਕੱਟ ਦਿੱਤਾ। ਜਦ ਪ੍ਰਿਥੀ ਚੰਦ ਨੂੰ ਸੁਲਬੀ ਖਾਂ ਦੇ ਕਤਲ ਦਾ ਪਤਾ ਲੱਗਾ ਤਾਂ ਡਰ ਨਾਲ ਉਹ ਉਥੋਂ ਭੱਜ ਗਿਆ, ਕਿਤੇ ਉਸ ਨੂੰ ਵੀ ਉਹ ਕਤਲ ਨਾ ਕਰ ਦੇਵੇ।

ਕੁਝ ਸਮੇਂ ਬਾਅਦ ਉਹ ਫਿਰ ਸੁਲਹੀ ਖਾਂ ਨੂੰ ਮਿਲਿਆ। ਉਸ ਸਮੇਂ ਸੁਲਹੀ ਖਾਂ ਮੁਗ਼ਲ ਦਰਬਾਰ ਦਾ ਦੀਵਾਨ ਸੀ। ਉਸ ਨੇ ਪ੍ਰਿਥੀ ਚੰਦ ਨੂੰ ਤਸੱਲੀ ਦਿਵਾਈ ਕਿ ਅੰਮ੍ਰਿਤਸਰ ਦਾ

ਮਾਮਲਾ ਇਕੱਠਾ ਕਰਨ ਲਈ ਉਹ ਜ਼ਰੂਰ ਅੰਮ੍ਰਿਤਸਰ 'ਤੇ ਹਮਲਾ ਕਰੇਗਾ।

ਆਪਣਾ ਵਾਇਦਾ ਨਿਭਾਉਣ ਲਈ ਸੁਲਹੀ ਖਾਂ ਆਪਣੀ ਫ਼ੌਜ ਨਾਲ ਹੇਅ ਪਹੁੰਚਿਆ। ਪ੍ਰਿਥੀਚੰਦ ਨੇ ਉਸ ਦਾ ਹਰ ਤਰ੍ਹਾਂ ਦੇ ਪਕਵਾਨ ਬਣਾ ਕੇ ਸਵਾਗਤ ਕੀਤਾ ਪ੍ਰਿਥੀਚੰਦ ਸੁਲਹੀ ਖਾਂ ਨੂੰ ਨਾਲ ਲੈ ਕੇ ਆਪਣਾ ਨਵਾਂ ਇੱਟਾਂ ਦਾ ਭੱਠਾ ਦਿਖਾਣ ਵਾਸਤੇ ਚਲ ਗਿਆ। ਸੁਲਹੀ ਖਾਂ ਆਪਣੇ ਅਰਬੀ ਘੋੜੇ 'ਤੇ ਸਵਾਰ ਸੀ। ਜਦੋਂ ਉਹ ਗਰਮ ਭੱਠੇ ਦੇ ਕੋ ਨਿਕਲ ਰਹੇ ਸੀ ਤਾਂ ਸੁਲਹੀ ਖਾਂ ਦਾ ਘੋੜਾ ਕਿਸੇ ਪੰਛੀ ਦੀ ਅਚਾਨਕ ਉਡਾਣ ਨਾਲ ਘਬ ਗਿਆ, ਘੋੜਾ ਇਤਨਾ ਡਰ ਗਿਆ ਕਿ ਉਸ ਨੇ ਦੀਵਾਰ ਤੋਂ ਛਲਾਂਗ ਲੱਗਾ ਦਿੱਤੀ ਤੇ ਸੁਲ ਖਾਂ ਘੋੜੇ ਸਮੇਤ ਭੱਠੇ ਵਿਚ ਜਾ ਡਿੱਗਾ। ਪ੍ਰਿਥੀ ਚੰਦ ਜ਼ੋਰ ਦੀ ਚਿਲਾਇਆ। ਪਰ ਸੁਲਹੀ ਬਲਦੇ ਭੱਠੇ ਵਿਚ ਪੂਰੀ ਤਰ੍ਹਾਂ ਸੜ ਕੇ ਸੁਆਹ ਹੋ ਗਿਆ ਸੀ।

ਪ੍ਰਿਥੀ ਚੰਦ ਦਾ ਇਹ ਵਾਰ ਵੀ ਅਜਾਈਂ ਗਿਆ ਤੇ ਫ਼ੌਜ ਵਾਪਿਸ ਮੁੜ ਗਈ। ਹੁ ਸੁਲਹੀ ਖਾਂ ਦੇ ਡਿਪਟੀ ਨੇ ਪ੍ਰਿਥੀਚੰਦ ਨੂੰ ਚੇਤਾਵਨੀ ਦਿੱਤੀ ਕਿ ਸੁਲਹੀ ਖਾਂ ਦੀ ਮੌਤ ਦ ਕਾਰਣ ਉਹ ਹੈ ਤੇ ਉਸ ਉਪਰ ਮੁਕੱਦਮਾ ਚਲਾਇਆ ਜਾਏਗਾ। ਜਦ ਪ੍ਰਿਥੀ ਚੰਦ ਨੂੰ ਇ ਅਹਿਸਾਸ ਹੋਇਆ ਕਿ ਮੁਗ਼ਲ ਹਾਕਮ ਤਾਂ ਉਸ ਦੇ ਵਿਰੁੱਧ ਹੋ ਗਏ ਹਨ ਤਾਂ ਉਸ ਨੇ ਫਿ ਐਸੀ ਕੋਈ ਹਰਕਤ ਕਰਨ ਦੀ ਕੋਸ਼ਿਸ਼ ਨਹੀਂ ਕੀਤੀ।

ਅਕਬਰ ਦੀ ਮੌਤ ਤੋਂ ਬਾਅਦ ਜਹਾਂਗੀਰ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ। ਪ ਉਸ ਦੇ ਪੁੱਤਰ ਖੁਸਰੋ ਨੇ ਉਸ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ। ਜਦ ਉਹ ਜਹਾਂਗੀਰ ਦ ਸ਼ਾਹੀ ਫ਼ੌਜ ਦਾ ਮੁਕਾਬਲਾ ਨਾ ਕਰ ਸਕਿਆ ਤਾਂ ਕਾਬਲ ਵੱਲ ਦੌੜ ਗਿਆ। ਪਰ ਰਸਤੇ ਵਿ ਉਹ ਤਰਨਤਾਰਨ ਦੀ ਜਗ੍ਹਾ ਤੇ ਗੁਰੂ ਅਰਜਨ ਦੇਵ ਜੀ ਨੂੰ ਮਿਲਿਆ।

ਜਹਾਂਗੀਰ ਬਹੁਤ ਪਹਿਲਾਂ ਤੋਂ ਹੀ ਗੁਰੂ ਸਾਹਿਬ ਦੇ ਵਿਰੁੱਧ ਸੀ। ਉਸ ਨੂੰ ਗੁਰੂ ਸਾਹਿ ਦੀ ਵਧਦੀ ਸ਼ੋਹਰਤ ਚੰਗੀ ਨਹੀਂ ਲੱਗ ਰਹੀ ਸੀ। ਉਸ ਨੇ ਇਹ ਪੱਕਾ ਸੋਚ ਲਿਆ ਕਿ ਕਿ ਤਰ੍ਹਾਂ ਗੁਰੂ ਸਾਹਿਬ ਨੂੰ ਖ਼ਤਮ ਕਰਨਾ ਹੈ। ਉਸ ਨੂੰ ਕੋਈ ਠੀਕ ਕਾਰਣ ਨਹੀਂ ਮਿਲ ਰਿਹਾ ਸੀ ਪਰ ਜਦੋਂ ਮੁਰਤਜਾ ਖ਼ਾਂ ਜੋ ਲਾਹੌਰ ਦਾ ਗਵਰਨਰ ਸੀ, ਨੇ ਇਹ ਦੱਸਿਆ ਕਿ ਖ਼ੁਸਰੋ ਗੁ ਸਾਹਿਬ ਨੂੰ ਮਿਲਿਆ ਸੀ। ਹੁਣ ਉਸ ਨੂੰ ਗੁਰੂ ਸਾਹਿਬ ਨੂੰ ਖ਼ਤਮ ਕਰਨ ਦਾ ਪੱਕਾ ਸਬੂਤ ਮਿਲ ਗਿਆ। ਕਸ਼ਮੀਰ ਜਾਂਦੇ ਹੋਏ ਉਸ ਨੇ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਮਿਲਣ ਵਾਸ ਬੁਲਾਇਆ।

ਜਦ ਗੁਰੂ ਅਰਜਨ ਦੇਵ ਜੀ ਨੂੰ ਬਾਦਸ਼ਾਹ ਦਾ ਇਹ ਸੁਨੇਹਾ ਮਿਲਿਆ ਤਾਂ ਉਹਨ

ਬਾਬਾ ਬੁੱਢਾ ਜੀ ਨੂੰ ਸਲਾਹ ਦਿੱਤੀ ਕਿ ਗੁਰੂ ਹਰਿਗੋਬਿੰਦ ਸਾਹਿਬ ਨੂੰ ਉਹਨਾਂ ਦੀ ਸ਼ਹੀਦੀ ਤੋਂ ਬਾਅਦ ਗੁਰਗੱਦੀ ਤੇ ਬੈਠਾ ਕੇ ਛੇਵੇਂ ਗੁਰੂ ਬਣਾ ਦਿੱਤਾ ਜਾਏ।

ਗੁਰੂ ਸਾਹਿਬ ਨੇ ਸੰਗਤ ਵਿਚ ਸਿੱਖਾਂ ਕੋਲੋਂ ਆਗਿਆ ਲਈ ਤੇ ਲਾਹੌਰ ਚਲੇ ਗਏ।

ਬਾਦਸ਼ਾਹ ਨੇ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਨੂੰ ਦੁਬਾਰਾ ਲਿਖਿਆ ਜਾਵੇ ਤੇ ਉਸ ਵਿਚ ਮੁਹੰਮਦ ਸਾਹਿਬ ਦੀ ਉਸਤਤ ਵਿਚ ਕੁਝ ਸ਼ਬਦ ਲਿਖੇ ਜਾਣ।

ਜਦ ਗੁਰੂ ਜੀ ਨੇ ਐਸਾ ਕਰਨ ਤੋਂ ਇਨਕਾਰ ਕਰ ਦਿੱਤਾ ਤਾਂ ਬਾਦਸ਼ਾਹ ਨੇ ਕਿਹਾ, "ਤੁਸੀਂ ਆਪਣਾ ਧਰਮ ਬਦਲ ਕੇ ਇਸਲਾਮ ਵਿਚ ਆ ਜਾਉ।" ਪਰ ਗੁਰੂ ਜੀ ਨੇ ਕਿਹਾ, "ਆਪਣਾ ਧਰਮ ਬਦਲਣ ਤੋਂ ਚੰਗਾ ਉਹ ਮਰਨਾ ਕਬੂਲ ਕਰਨਗੇ।"

ਜਦ ਉਹ ਬਾਦਸ਼ਾਹ ਦੀ ਮੰਗ ਸਾਹਮਣੇ ਨਹੀਂ ਝੁਕੇ ਤਾਂ ਕਾਜ਼ੀ ਨੇ ਫਤਵਾ ਸੁਣਾਇਆ ਕਿ ਇਹਨਾਂ ਨੂੰ ਤਸੀਹੇ ਦੇ ਕੇ ਮਰਵਾ ਦਿੱਤਾ ਜਾਏ। ਪੰਜ ਦਿਨ ਉਹਨਾਂ ਨੂੰ ਤਸੀਹੇ ਦਿੱਤੇ ਗਏ, ਇਹ ਸਾਰੇ ਤਸੀਹੇ ਬੜੀ ਸ਼ਾਂਤੀ ਨਾਲ ਸਹਿਣ ਕੀਤੇ। ਪੰਜਵੇਂ ਦਿਨ ਗੁਰੂ ਸਾਹਿਬ ਨੇ ਰਾਵੀ ਵਿਚ ਇਸ਼ਨਾਨ ਕਰਨਾ ਚਾਹਿਆ। ਇਜ਼ਾਜ਼ਤ ਦੇ ਦਿੱਤੀ ਗਈ। ਪਾਣੀ ਵਿਚ ਉਤਰਨ ਲੱਗੇ ਗੁਰੂ ਸਾਹਿਬ ਨੇ ਕਿਹਾ :-

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥*

ਜਪੁਜੀ ਸਾਹਿਬ ਦਾ ਪਾਠ ਕਰਨ ਤੋਂ ਬਾਅਦ ਉਹਨਾਂ ਸੰਗਤ ਨੂੰ ਹੱਥ ਜੋੜੇ ਤੇ ਰਾਵੀ ਦੇ ਪਾਣੀ ਵਿਚ ਅਲੋਪ ਹੋ ਗਏ।



# ਤੋਸ਼ਾ ਖਾਨਾ

ਸਿੱਖ ਸਰਦਾਰ, ਮਹਾਰਾਜਾ ਰਣਜੀਤ ਸਿੰਘ ਤੇ ਉਸ ਦੇ ਪਰਿਵਾਰ ਦੇ ਹੋਰ ਮੈਂਬਰ ਸਭ ਤੋਂ ਕੀਮਤੀ ਤੇ ਲਾਸਾਨੀ ਚੀਜ਼ ਦਰਬਾਰ ਸਾਹਿਬ ਹਰਿਮੰਦਰ ਸਾਹਿਬ, ਆਪਣੀ ਸ਼ਰਧਾ ਦੇ ਫੁੱਲ ਸਮਝ ਕੇ ਚੜ੍ਹਾ ਦੇਂਦੇ। ਸ਼ਰਧਾਲੂਆਂ ਦੇ ਕਹਿਣ 'ਤੇ ਸੁਨਿਆਰ ਵੀ ਇਥੇ ਸੋਨੇ ਚਾਂਦੀ ਦੇ ਤੋਹਫੇ ਬਣਾਉਂਦੇ ਜਿਸ ਵਿਚ ਹੀਰੇ ਜਵਾਹਰ ਜੜੇ ਹੁੰਦੇ। ਇਸ ਤੋਂ ਅਸੀਂ ਸਿੱਖਾਂ ਦੀ ਆਪਣੇ ਧਾਰਮਿਕ ਸਥਾਨਾਂ ਲਈ ਸ਼ਰਧਾ ਦੇਖ ਸਮਝ ਸਕਦੇ ਹਾਂ। ਹਰ ਕੀਮਤੀ ਚੀਜ਼ ਦਾ ਆਪਣਾ ਇਤਿਹਾਸਕ ਪਿਛੋਕੜ ਹੈ। ਗੁਰਪੁਰਬ ਵਾਲੇ ਦਿਨ ਇਨ੍ਹਾਂ ਚੀਜ਼ਾਂ ਦਾ ਪ੍ਰਦਰਸ਼ਨ ਜਿਸ ਨੂੰ ਜਲੌਅ ਕਹਿੰਦੇ ਹਨ, ਹਰਿਮੰਦਰ ਸਾਹਿਬ, ਅਕਾਲ ਤਖ਼ਤ ਤੇ ਗੁਰਦੁਆਰਾ ਬਾਬਾ ਅਟੱਲ ਰਾਏ ਵਿਖੇ ਹੁੰਦਾ ਹੈ।

ਇਹ ਗੁਰਪੁਰਬ ਦਿਹਾੜੇ ਇਸ ਤਰ੍ਹਾਂ ਹਨ।

1. ਪ੍ਰਕਾਸ਼ ਦਿਹਾੜਾ ਗੁਰੂ ਨਾਨਕ ਦੇਵ ਜੀ
2. ਪ੍ਰਕਾਸ਼ ਦਿਹਾੜਾ ਗੁਰੂ ਰਾਮਦਾਸ ਜੀ
3. ਪ੍ਰਕਾਸ਼ ਦਿਹਾੜਾ ਗੁਰੂ ਗੋਬਿੰਦ ਸਿੰਘ ਜੀ
4. ਗੁਰਗੱਦੀ ਦਿਵਸ ਗੁਰੂ ਹਰਿਗੋਬਿੰਦ ਜੀ
5. ਪਹਿਲਾ ਪ੍ਰਕਾਸ਼ ਦਿਹਾੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਇਹ ਦਿਨ ਕੱਤਕ ਦੀ ਪੂਰਨਮਾਸ਼ੀ, ਕੱਤਕ ਵਦੀ 2, ਪੋਹ ਸੁਦੀ ਸਤਮੀਂ, ਜੇਠ ਵਦੀ 14 ਅਤੇ ਭਾਦੋਂ ਸੁਦੀ ਇਕ ਹੈ।

ਇਹ ਕੀਮਤੀ ਚੀਜ਼ਾਂ ਜੋ ਦਰਸ਼ਨਾਂ ਵਾਸਤੇ ਰੱਖੀਆਂ ਜਾਂਦੀਆਂ ਹਨ, ਦਰਸ਼ਨੀ ਡਿਉੜੀ ਦੇ ਉਪਰ ਵਾਲੇ ਕਮਰੇ 'ਚ ਤੋਸ਼ੇ ਖਾਨੇ ਵਿਚ ਸੰਭਾਲੀਆਂ ਜਾਂਦੀਆਂ ਹਨ।

ਮਹਾਰਾਜਾ ਰਣਜੀਤ ਸਿੰਘ ਤੇ ਉਸ ਦਾ ਪਰਿਵਾਰ ਅਕਸਰ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਆਉਂਦਾ ਰਹਿੰਦਾ। ਉਹ ਮੌਕੇ ਅਨੁਸਾਰ ਕੁਝ ਨਾ ਕੁਝ ਕੀਮਤੀ ਤੋਹਫਾ ਲਿਆਉਂਦੇ ਰਹਿੰਦੇ। ਕੁਝ ਕੀਮਤੀ ਤੋਹਫੇ ਜੋ ਸ਼ਾਹੀ ਖ਼ਾਨਦਾਨ ਨੇ ਭੇਟ ਕੀਤੇ ਤੇ ਅੱਜ ਤੋਸ਼ੇ



ਦਰਸ਼ਨੀ ਡਿਉੜੀ



ਦੁਖ ਭੰਜਨੀ ਬੇਰੀ



ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ।

ਖਾਨੇ ਵਿਚ ਸੁਰੱਖਿਅਤ ਹਨ, ਇਸ ਤਰ੍ਹਾਂ ਹਨ:-

1. ਸੋਨੇ ਦੇ ਚਾਰੇ ਦਰਵਾਜ਼ੇ :- ਹਰਿਮੰਦਰ ਸਾਹਿਬ ਦੇ ਚਾਰੇ ਦਰਵਾਜ਼ੇ ਸੋਨੇ ਦੇ ਹਨ। ਜੋ ਗੁਰਪੁਰਬ ਤੇ ਚੜ੍ਹਾਏ ਜਾਂਦੇ ਹਨ। ਇਹਨਾਂ ਉਪਰ ਸੋਨੇ ਦੇ ਪੱਤਰੇ ਚੜ੍ਹਾਏ ਗਏ ਹਨ। ਕਿਹਾ ਜਾਂਦਾ ਹੈ ਕਿ ਦੋ ਦਰਵਾਜ਼ੇ ਮਹਾਰਾਜਾ ਰਣਜੀਤ ਸਿੰਘ ਨੇ ਚੜ੍ਹਾਏ ਤੇ ਦੋ ਦਰਵਾਜ਼ੇ ਗੁਰਦੁਆਰਾ ਪ੍ਰਬੰਧਕਾਂ ਨੇ ਅੱਜ ਤੋਂ 100 ਸਾਲ ਤੋਂ ਵੀ ਪਹਿਲਾਂ 35000 ਵਿਚ ਚੜ੍ਹਾਏ। ਇਹਨਾਂ ਦੋ ਦਰਵਾਜ਼ਿਆਂ 'ਤੇ ਬੇਸ਼ਕੀਮਤੀ ਤੇ ਸੁੰਦਰ ਨਕਾਸ਼ੀ ਕੀਤੀ ਗਈ ਹੈ। ਜੋ ਕਿਤੇ ਦਸ ਗੁਰੂਆਂ ਦਾ ਜੀਵਨ ਦਰਸਾਉਂਦੀ ਹੈ ਤੇ ਕਿਧਰੇ ਕੁਦਰਤ ਦਾ ਨਜ਼ਾਰਾ। ਦੋ ਦਰਵਾਜ਼ਿਆਂ ਤੇ ਫੁੱਲ ਪੱਤੀਆਂ ਦਾ ਡਿਜ਼ਾਇਨ ਬਣਾਇਆ ਗਿਆ ਹੈ।

2. ਹੀਰੇ ਮੋਤੀਆਂ ਦਾ ਜੜਿਆ ਸੋਨੇ ਦਾ ਛੱਤਰ :- ਇਹ 20 ਪੌਂਡ ਖ਼ਾਲਸ ਸੋਨੇ ਦਾ ਬਣਿਆ ਹੋਇਆ ਹੈ। ਇਸ ਦੇ ਉਪਰ ਕਾਰੀਗਰੀ ਦਾ ਬੇਸ਼ਕੀਮਤੀ ਨਮੂਨਾ ਮੋਰ ਬਣਿਆ ਹੋਇਆ ਹੈ। ਮੋਰ ਦੀ ਗਰਦਨ ਨੀਲਮ ਦੀ ਹੈ। ਇਸ ਦੀ ਚੁੰਝ ਵਿਚ ਸੁੱਚੇ ਮੋਤੀਆਂ ਦੀ ਮਾਲਾ ਪਕੜੀ ਹੋਈ ਹੈ। ਜਦ ਕਿ ਬਾਕੀ ਮੋਰ ਦਾ ਸਰੀਰ ਕੀਮਤੀ ਪੱਥਰਾਂ ਨਾਲ ਜੜਿਆ ਹੋਇਆ ਹੈ। ਜੌਹਰੀਆਂ ਨੇ ਇਕ ਇਕ ਪੱਥਰ ਦੀ ਕੀਮਤ ਇਕ ਇਕ ਕਰੋੜ ਰੁਪਏ ਲਗਾਈ। ਛੱਤਰ ਦੇ ਦੁਆਲੇ ਲੱਗੀ ਝਾਲਰ 180 ਸੁੱਚੇ ਮੋਤੀਆਂ ਦੀ ਹੈ ਜੋ ਆਮ ਸਾਇਜ਼ ਤੋਂ ਵੱਡੇ ਹਨ ਤੇ ਬਹੁਤ ਘੱਟ ਮਿਲਦੇ ਹਨ। ਇਹ ਛੱਤਰ ਮਹਾਰਾਜਾ ਸ਼ੇਰ ਸਿੰਘ ਨੇ ਚੜ੍ਹਾਇਆ। ਛੱਤਰ ਵਿਚ ਬਹੁਤ ਹੀ ਕੀਮਤੀ 200 ਹੀਰੇ ਵੀ ਲੱਗੇ ਹੋਏ ਹਨ।

3. ਸੁੱਚੇ ਮੋਤੀਆਂ ਦੀ ਮਾਲਾ :- ਸੁੱਚੇ ਮੋਤੀਆਂ ਦੀ ਮਾਲਾ ਵਿਚ 108 ਸੁੱਚੇ ਮੋਤੀ ਹਨ। ਇਕ ਮੋਤੀ ਬਾਕੀਆਂ ਨਾਲੋਂ ਵੱਡਾ ਹੈ। ਕਿਹਾ ਜਾਂਦਾ ਹੈ ਕਿ ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਆਪਣੇ ਖ਼ਜ਼ਾਨਚੀ ਤੋਂ ਪਹਿਲਾਂ ਹਰਿਮੰਦਰ ਸਾਹਿਬ ਪਹੁੰਚ ਗਏ ਉਨ੍ਹਾਂ ਕੋਲ ਕੋਈ ਪੈਸੇ ਨਹੀਂ ਸਨ ਚੜ੍ਹਾਉਣ ਵਾਸਤੇ, ਤਾਂ ਉਨ੍ਹਾਂ ਆਪਣੇ ਗਲੇ ਦੀ ਇਹ ਸੁੱਚੇ ਮੋਤੀਆਂ ਦੀ ਮਾਲਾ ਚੜ੍ਹਾ ਦਿੱਤੀ।

4. ਹੀਰੇ ਮੋਤੀਆਂ ਨਾਲ ਜੜਿਆ ਸਿਹਰਾ :- ਇਹ ਸਿਹਰਾ ਮਹਾਰਾਜਾ ਰਣਜੀਤ ਸਿੰਘ ਦੇ ਪੋਤਰੇ ਨੌ ਨਿਹਾਲ ਸਿੰਘ ਦੇ ਵਿਆਹ ਤੇ ਬਣਾਇਆ ਗਿਆ, ਪਰ ਇਸ ਦੀ ਸੁੰਦਰਤਾ ਦੇਖ ਕੇ ਮਹਾਰਾਜਾ ਨੇ ਇਸ ਨੂੰ ਹਰਿਮੰਦਰ ਸਾਹਿਬ ਚੜ੍ਹਾ ਦਿੱਤਾ। ਇਹ ਕਿਹਾ ਜਾਂਦਾ ਹੈ ਕਿ ਸ਼ਹਿਜ਼ਾਦੇ ਦੀ ਸਿਹਰਾਬੰਦੀ ਦੇ ਸਮੇਂ ਜਦ ਇਹ ਸਿਹਰਾ ਮਹਾਰਾਜਾ ਰਣਜੀਤ ਸਿੰਘ ਨੇ ਦੇਖਿਆ ਤਾਂ ਇਸ ਦੀ ਸੁੰਦਰਤਾ ਦੇਖ ਕੇ ਉਸ ਦੀਆਂ ਅੱਖਾਂ ਚੁੰਧਿਆ ਗਈਆਂ। ਇਹ ਜੜਾਊ ਸਿਹਰਾ ਹੀਰੇ ਮੋਤੀਆਂ, ਤੇ ਪੰਨਿਆਂ ਨਾਲ ਜੜਿਆ ਹੋਇਆ ਸੀ। 2953 ਸੁੱਚੇ ਮੋਤੀ ਇਸ ਦੀਆਂ ਲੜੀਆਂ ਵਿਚ ਪਰੋਏ ਗਏ ਜਿਸ

ਦੀ ਬਨਾਵਟ ਵੀ ਆਪਣੇ ਆਪ ਵਿਚ ਕਮਾਲ ਦੀ ਸੀ। ਉਸ ਸਮੇਂ ਇਸ ਦਾ ਮੁੱਲ ਦਸ ਲੱਖ ਰੁਪਏ ਪਾਇਆ ਗਿਆ।

5. ਚੰਦੋਆ :- ਇਹ ਚੰਦੋਆ ਰੇਸ਼ਮੀ ਕੱਪੜੇ, ਸੋਨੇ ਤੇ ਚਾਂਦੀ ਦੀਆਂ ਤਾਰਾਂ ਨਾਲ ਕਢਾਈ ਕਰ ਕੇ ਬਣਾਇਆ ਗਿਆ। ਇਸ ਦੀ ਝਾਲਰ ਸੁੱਚੇ ਮੋਤੀਆਂ ਨਾਲ ਬਣਾਈ ਗਈ ਸੀ। ਇਹ ਮਹਾਰਾਜਾ ਨੂੰ ਹੈਦਰਾਬਾਦ ਦੇ ਨਿਜ਼ਾਮ ਨੇ ਤੋਹਫੇ ਵਿਚ ਦਿੱਤਾ ਸੀ ਪਰ ਮਹਾਰਾਜੇ ਨੇ ਇਸ ਨੂੰ ਵੀ ਹਰਿਮੰਦਰ ਸਾਹਿਬ ਚੜ੍ਹਾ ਦਿੱਤਾ।

ਮਹਾਰਾਜਾ ਇਸ ਗੱਲ ਤੋਂ ਅਣਜਾਣ ਸੀ ਕਿ ਕੋਈ ਵੀ ਚੀਜ਼ ਅਗਰ ਪਹਿਲਾਂ ਆਪ ਵਰਤ ਲਈ ਜਾਏ ਤਾਂ ਉਸ ਨੂੰ ਹਰਿਮੰਦਰ ਸਾਹਿਬ ਨਹੀਂ ਚੜ੍ਹਾਇਆ ਜਾ ਸਕਦਾ ਇਸ ਗੱਲ ਬਾਰੇ ਉਸ ਸਮੇਂ ਦੇ ਅਕਾਲ ਤਖ਼ਤ ਦੇ ਜਥੇਦਾਰ ਸਾਹਿਬ ਨੇ ਮਹਾਰਾਜਾ ਨੂੰ ਦੱਸਿਆ। ਇਸ ਗ਼ਲਤੀ 'ਤੇ ਅਕਾਲ ਤਖ਼ਤ ਦੇ ਮੁੱਖ ਜਥੇਦਾਰ ਨੇ ਮਹਾਰਾਜਾ ਨੂੰ ਸਜ਼ ਸੁਣਾ ਦਿੱਤੀ ਕਿ ਮਹਾਰਾਜਾ ਇਕ ਵੱਡੀ ਰਕਮ ਇਸ ਦੇ ਮੁਆਵਜ਼ੇ ਵੱਲੋਂ ਭਰੇਗਾ ਮਹਾਰਾਜਾ ਨੇ ਦੋ ਪਿੰਡਾਂ ਦੀ ਜਗੀਰ ਹਰਿਮੰਦਰ ਸਾਹਿਬ ਦੇ ਨਾਮ ਲਗਾ ਦਿੱਤੀ। ਇਹ ਪਿੰਡ ਸਨ, ਭਾਨੋਰੀ, ਜ਼ਿਲ੍ਹਾਂ ਕਾਂਗੜਾ ਤੇ ਨਾਰਾਇਣਪੁਰ ਜ਼ਿਲ੍ਹਾ ਗੁਰਦਾਸਪੁਰ ਚਾਨਣੀ ਇਕ ਵਾਰੀ ਜੋ ਚੜ੍ਹਾਈ ਤਾਂ ਵਾਪਿਸ ਨਹੀਂ ਲਈ ਗਈ। ਇਹ ਤੋਸ਼ੇਖਾਨੇ ਵਿ ਸੁਰੱਖਿਅਤ ਹੈ। ਇਸ ਚਾਨਣੀ ਨਾਲ ਹੋਰ ਕਈ ਕਿੱਸੇ ਮਸ਼ਹੂਰ ਹੋ ਗਏ। ਕਿ ਰਿਆਸਤ ਦੇ ਮਹਾਰਾਜਾ ਨੇ ਇਕ ਚਾਨਣੀ ਲਾਡ ਕਰਜ਼ਨ, ਜੋ ਉਸ ਸਮੇਂ ਭਾਰਤ ਦ ਵਾਇਸਰਾਏ ਬਣ ਕੇ ਆਇਆ ਸੀ, ਨੂੰ ਭੇਟ ਕੀਤੀ। ਲਾਡ ਕਰਜ਼ਨ ਜਦੋਂ ਵਾਪਿ ਇੰਗਲੈਂਡ ਗਿਆ। ਚਾਨਣੀ ਨਾਲ ਲੈ ਗਿਆ। ਲੋਕਾਂ ਨੇ ਸਮਝਿਆ ਇਹ ਉਹੀ ਚਾਨਣ ਹੈ ਜੋ ਦਰਬਾਰ ਸਾਹਿਬ ਚੜ੍ਹਾਈ ਗਈ ਸੀ। ਇਕ ਹੋਰ ਕਿੱਸਾ ਚਾਨਣੀ ਨਾਲ ਜੁੜਿਅ ਹੋਇਆ ਹੈ ਕਿ ਜਦੋਂ ਸ਼ਹਿਜ਼ਾਦਾ ਵੇਲਸ ਅੰਮ੍ਰਿਤਸਰ ਆਇਆ। ਐਸਾ ਕਿਹਾ ਗਿਅ ਕਿ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਅਰੂੜ ਸਿੰਘ ਦੁਆਰਾ ਇਹ ਚਾਨਣੀ ਘੰ ਘਰ ਦੇ ਨੇੜੇ ਲਗਵਾਈ ਜਿਥੇ ਸ਼ਹਿਜ਼ਾਦਾ ਵੇਲਸ ਅਤੇ ਹੋਰ ਵੱਡੇ ਅੰਗਰੇਜ਼ ਅਫਸ ਨੇ ਹਰਿਮੰਦਰ ਸਾਹਿਬ ਜਾਣ ਵਾਸਤੇ ਇਕੱਠੇ ਹੋਣਾ ਸੀ। ਲੋਕਾਂ ਨੇ ਇਸ ਗੱਲ ਦਾ ਰੋ ਵੀ ਮਨਾਇਆ ਪਰ ਅਰੂੜ ਸਿੰਘ ਤੇ ਡਿਪਟੀ ਕਮਿਸ਼ਨਰ ਉੱਤੇ ਇਸ ਦਾ ਕੋਈ ਅਸ ਨਹੀਂ ਹੋਇਆ। ਅਸਲ ਵਿਚ ਉਹ ਚਾਨਣੀ ਕਿਧਰੇ ਨਹੀਂ ਲਗਾਈ ਗਈ ਸ ਤੋਸ਼ੇਖਾਨੇ ਵਿਚ ਇਕ ਸ਼ੀਸ਼ੇ ਦੇ ਬਕਸੇ ਵਿਚ ਸੁਰੱਖਿਅਤ ਪਈ ਸੀ। ਹਾਂ ਇਹ 19 ਈ. ਵਿਚ ਅਪ੍ਰੇਸ਼ਨ ਬਲਿਊ ਸਟਾਰ ਦੇ ਸਮੇਂ ਜ਼ਰੂਰ ਸੜ ਗਈ।

6. ਚੌਰ ਸਾਹਿਬ :- ਦੋ ਚੌਰ ਸਾਹਿਬ ਜਲੌਅ ਦੇ ਸਮੇਂ ਦਰਸ਼ਨਾਂ ਨੂੰ ਰੱਖੇ ਜਾਂਦੇ ਹਨ। ਇ ਤਾਂ ਚਾਂਦੀ ਦੇ ਮੁੱਠ ਵਾਲਾ ਹੈ ਜੋ ਅਜਮੇਰ ਸ਼ਰੀਫ਼ ਦੀ ਦਰਗਾਹ ਦੇ ਮਜ਼ੌਰ ਨੇ ਸ਼ ਫ਼ਰੀਦ ਦੇ ਅੱਠ ਸੌ ਸਾਲਾ ਜਨਮ ਦਿਨ 'ਤੇ ਹਰਿਮੰਦਰ ਸਾਹਿਬ ਚੜ੍ਹਾਇਆ।

ਦੂਸਰਾ ਪੰਜਾਬ ਐਂਡ ਸਿੰਘ ਬੈਂਕ ਦੇ ਚੇਅਰਮੈਨ ਨੇ ਚੜ੍ਹਾਇਆ ਜੋ ਸੋਨੇ ਦੀ ਮੁੱਠ ਵਾਲਾ ਹੈ।

7. ਮਹਾਰਾਜਾ ਰਣਜੀਤ ਸਿੰਘ ਦੀ ਕਿਰਪਾਨ :- ਇਹ ਇਕ ਦਰਸ਼ਨੀ ਕਿਰਪਾਨ ਹੈ ਜਿਸ ਦੀ ਮੁੱਠ ਸ਼ੁੱਧ ਸੋਨੇ ਨਾਲ ਬਣਾਈ ਗਈ ਹੈ, ਇਸ ਵਿਚ ਹੀਰੇ, ਪੰਨੇ ਜੜੇ ਹੋਏ ਹਨ।

8. ਚੰਦਨ ਦਾ ਚੌਰ ਸਾਹਿਬ :- ਇਸ ਚੌਰ ਸਾਹਿਬ ਦੇ ਵਾਲਾਂ ਦੀ ਜਗ੍ਹਾ 'ਤੇ ਚੰਦਨ ਦੀ ਲੱਕੜੀ ਵਿਚੋਂ ਕੱਢੀਆਂ ਬਰੀਕ ਤਾਰਾਂ ਹਨ। ਐਸਾ ਕਿਹਾ ਜਾਂਦਾ ਹੈ ਕਿ ਨੌ ਮਣ ਤੇ 14 ਸੇਰ ਚੰਦਨ ਦੀ ਲੱਕੜੀ ਵਿਚੋਂ 1 ਲੱਖ 45 ਹਜ਼ਾਰ ਵਾਲਾਂ ਜਿਤਨੇ ਬਰੀਕ ਰੇਸ਼ੇ ਕੱਢੇ ਗਏ। ਇਹ ਇਕ ਮੁਸਲਮਾਨ ਫ਼ਕੀਰ ਹਾਜ਼ੀ ਮੁਹਮੰਦ ਮਸਕੀਨ ਨੇ ਬਣਾਇਆ, ਜੋ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਸਿੱਖਾਂ ਲਈ ਏਨਾਂ ਪਿਆਰ ਸਤਿਕਾਰ ਰੱਖਦਾ ਸੀ। ਫ਼ਕੀਰ ਨੇ ਇਹ ਚੌਰ ਸਾਹਿਬ ਪੰਜ ਸਾਲ ਤੇ ਸੱਤ ਮਹੀਨਿਆਂ ਦੀ ਅਣਥੱਕ ਮਿਹਨਤ ਨਾਲ ਬਣਾਇਆ। ਇਸ ਚੌਰ ਨੂੰ ਦਰਬਾਰ ਸਾਹਿਬ ਹਰਿਮੰਦਰ ਸਾਹਿਬ ਵਾਸਤੇ ਅਕਾਲ ਤਖ਼ਤ 'ਤੇ ਸਮਾਗਮ ਵਿਚ ਭੇਟ ਕੀਤਾ ਗਿਆ। ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਉਸ ਨੂੰ 100 ਪੌਂਡ ਤੇ ਇਕ ਸਿਰੋਪਾ ਦਿੱਤਾ। ਇਹ ਚੌਰ ਲੱਕੜੀ ਦੇ ਇਕ ਬਕਸੇ ਵਿਚ ਸੁਰੱਖਿਅਤ ਰੱਖਿਆ ਗਿਆ ਹੈ ਜਿਸ ਉੱਤੇ ਸ਼ੀਸ਼ੇ ਦਾ ਢੱਕਣ ਹੈ। ਐਸਾ ਵੀ ਕਿਹਾ ਜਾਂਦਾ ਹੈ ਕਿ ਹਾਜ਼ੀ ਮਸਕੀਨ ਨੇ 20 ਮਣ ਚੰਦਨ ਵਿਚੋਂ ਦੋ ਚੌਰ ਤਿਆਰ ਕੀਤੇ। ਜਿਸ ਵਿਚੋਂ ਇਕ ਉਸ ਨੇ ਮੱਕੇ ਚੜ੍ਹਾ ਦਿੱਤਾ।

9. ਸੁੱਚੇ ਮੋਤੀ ਤੇ ਸੋਨੇ ਦੇ ਛੱਬੇ :- ਪੰਨੇ, ਸੁੱਚੇ ਮੋਤੀ ਤੇ ਸੋਨੇ ਦੇ 9 ਛੱਬੇ ਹਨ ਜੋ ਚਾਨਣੀ ਦੇ ਅੱਗੇ ਲਗਾਏ ਜਾਂਦੇ ਹਨ।

10. ਸੋਨੇ ਦੇ ਫੁੰਮਣ :- ਸੋਨੇ ਦੀਆਂ ਤਾਰਾਂ (ਸੁੱਚਾ ਤਿੱਲਾ) ਤੇ ਕੀਮਤੀ ਪੱਥਰਾਂ ਨਾਲ ਬਣੇ ਇਹ ਦਸ ਫੁੰਮਣ ਹਨ।

11. ਸੁੱਚੇ ਤਿੱਲੇ ਦੀ ਝਾਲਰ :- ਸੁੱਚੇ ਤਿੱਲੇ ਨਾਲ ਬਣੀ ਇਹ ਝਾਲਰ ਕਾਰੀਗਰੀ ਦਾ ਸੁੰਦਰ ਨਮੂਨਾ ਹੈ। ਇਸ ਤਿੱਲੇ ਦਾ ਭਾਰ 19 ਤੋਲੇ ਤੇ 6 ਮਾਸੇ ਹੈ।

12. ਸੋਨੇ ਦੀ ਪਰਤ ਵਾਲੇ ਕਮਾਨ :- ਸੋਨੇ ਦੀ ਪਰਤ ਚੜ੍ਹੇ ਦੋ ਸੁੰਦਰ ਕਮਾਨ ਵੀ ਤੋਸ਼ੇਖਾਨੇ ਦੀ ਸ਼ੋਭਾ ਵਧਾਉਂਦੇ ਹਨ।

13. ਸੋਨੇ ਦੀ ਪਰਤ ਵਾਲੇ ਥੰਮ੍ਹ :- ਸੋਨੇ ਦੀ ਪਰਤ ਵਾਲੇ ਦੋ ਸੁੰਦਰ ਥੰਮ੍ਹ ਹਨ।

14. ਸੋਨੇ ਦੀਆਂ ਕਜੀਆਂ (ਕਹੀਆਂ) :- ਸੋਨੇ ਦੀਆਂ 5 ਕਹੀਆਂ ਹਨ। ਇਹਨਾਂ ਦਾ ਅਗਲਾ ਹਿੱਸਾ ਸੋਨੇ ਦਾ ਬਣਿਆ ਹੋਇਆ ਹੈ ਤੇ ਹੱਥੀ ਚਾਂਦੀ ਦੀ ਹੈ। ਇਹ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 1923 ਵਿਚ ਪਹਿਲੀ ਕਾਰ ਸੇਵਾ ਵੇਲੇ ਚੜ੍ਹਾਈਆਂ ਸਨ।

# ਸ੍ਰੀ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਵਿਚ ਹੋਰ ਪਵਿੱਤਰ ਸਥਾਨ

ਅਸੀਂ ਹਰਿਮੰਦਰ ਸਾਹਿਬ ਜਾਣ ਵਾਸਤੇ ਜੇ ਉੱਤਰ ਵਾਲੇ ਪਾਸਿਉਂ ਅੰਦਰ ਜਾਈਏ ਤਾਂ ਇਸ ਪਾਸੇ ਸਾਨੂੰ ਅੰਦਰ ਜਾਣ ਦੀ ਆਧੁਨਿਕ ਇਮਾਰਤ ਨਜ਼ਰ ਆਉਂਦੀ ਹੈ। ਜਿਸ ਦੇ ਉਪਰ ਸੋਨੇ ਦਾ ਗੁੰਬਦ ਹੈ। ਚਾਰੇ ਪਾਸਿਉਂ ਦੇਖਣ ਤੇ ਚਾਰ ਵੱਡੀਆਂ ਘੜੀਆਂ ਨਜ਼ਰ ਆਉਂਦੀਆਂ ਹਨ। ਇਥੇ ਅੰਦਰ ਜਾਣ ਤੋਂ ਪਹਿਲਾਂ ਅਸੀਂ ਆਪਣੀਆਂ ਜੁੱਤੀਆਂ ਜਮ੍ਹਾਂ ਕਰਵਾਉਂਦੇ ਹਾਂ। ਜੁੱਤੀਆਂ ਵਾਸਤੇ ਬਾਹਰ ਹੀ ਜੋੜਾ ਘਰ ਹੈ। ਇਸ ਤੋਂ ਬਾਅਦ ਹੱਥ ਪੈਰ ਧੋ ਕੇ ਪੌੜੀਆਂ ਹੇਠਾਂ ਉੱਤਰ ਕੇ ਅਸੀਂ ਪ੍ਰਕਰਮਾਂ ਵਿਚ ਪਹੁੰਚਦੇ ਹਾਂ। ਪ੍ਰਕਰਮਾ ਵਿਚ ਅਸੀਂ ਖੱਬੇ ਪਾਸੇ ਚੱਲਣਾ ਸ਼ੁਰੂ ਕਰਦੇ ਹਾਂ। ਪ੍ਰਕਰਮਾਂ ਦੇ ਤਿੰਨ ਨੁੱਕਰਾਂ ਤੋਂ ਘੁੰਮ ਕੇ ਅਸੀਂ ਦਰਸ਼ਨੀ ਡਿਉੜੀ ਪਹੁੰਚਦੇ ਹਾਂ। ਪਵਿੱਤਰ ਸਰੋਵਰ ਜਿਸ ਵਿਚ ਹਰਿਮੰਦਰ ਇਕ ਕਮਲ ਫੁੱਲ ਵਾਂਗ ਤੈਰ ਰਿਹਾ ਹੈ, 150 ਮੀਟਰ ਲੰਬਾ ਤੇ 17 ਫੁੱਟ ਡੂੰਘਾ ਹੈ। ਸਰੋਵਰ ਦੇ ਚਾਰੋਂ ਤਰਫ਼ ਪਰਕਰਮਾਂ 60 ਫੁੱਟ ਚੌੜੀ ਹੈ। ਇਸ ਪ੍ਰਕਰਮਾਂ ਨੂੰ ਰੰਗਦਾਰ ਸੰਗਮਰਮਰ ਨਾਲ ਬਣਾਇਆ ਗਿਆ ਹੈ।

**ਦਰਸ਼ਨੀ ਡਿਉੜੀ :–** ਇਹ ਮਹਿਰਾਬ ਨੁਮਾ ਇਮਾਰਤ ਹਰਿਮੰਦਰ ਸਾਹਿਬ ਦੇ ਪੱਛਮੀ ਦਿਸ਼ਾ ਵੱਲ ਬਣਾਈ ਗਈ ਹੈ। ਇਹ ਪਵਿੱਤਰ ਸਰੋਵਰ ਦੇ ਕਿਨਾਰੇ ਤੇ ਬਣਾਈ ਗਈ ਇਮਾਰਤ ਹੈ ਜੋ ਹਰਿਮੰਦਰ ਸਾਹਿਬ ਨੂੰ ਜਾਣ ਦਾ ਇਕ ਰਸਤਾ ਹੈ। ਇਹ ਡਿਉੜੀ 1776 ਈ. ਵਿਚ ਪੂਰੀ ਹੋਈ। ਇਹ ਇਮਾਰਤ ਪਹਿਲਾਂ ਇਕ ਮੰਜ਼ਿਲ ਹੀ ਸੀ। ਜੋ ਬਾਅਦ ਵਿਚ ਦੋ ਮੰਜ਼ਿਲਾਂ ਕਰ ਦਿੱਤੀ ਗਈ। ਦਰਸ਼ਨੀ ਡਿਉੜੀ ਦੀ ਲੰਬਾਈ 66 ਫੁੱਟ ਤੇ ਚੌੜਾਈ 36 ਫੁੱਟ ਹੈ। ਪਰ ਅੰਦਰ ਵੱਲ ਜਿਧਰ ਦਰਵਾਜ਼ੇ ਖੁੱਲ੍ਹਦੇ ਹਨ। ਇਹ 25 ਫੁੱਟ ਹੈ। ਭਾਵੇਂ ਦੇਖਣ ਵਿਚ ਅੰਦਰੋਂ ਬਾਹਰੋਂ ਦੋਨੋਂ ਪਾਸੇ ਇਹ ਇਕੋ ਡਿਜ਼ਾਇਨ ਦੀ ਹੈ ਪਰ ਇਸ ਦੀ ਲੰਬਾਈ ਚੌੜਾਈ ਵਿਚ ਹਲਕਾ ਜਿਹਾ ਫਰਕ ਹੈ। ਇਸ ਕਾਰਣ ਇਹ ਡਿਉੜੀ ਵਿਚਕਾਰ ਨਜ਼ਰ ਨਹੀਂ ਆਉਂਦੀ। ਥੱਲੇ ਹੀ ਡਿਉੜੀ ਦੇ ਨਾਲ ਕਮਰੇ ਵਿਚ ਪ੍ਰਬੰਧਕ ਕਮੇਟੀ ਦਾ ਦਫ਼ਤਰ ਹੈ। ਇਸ ਇਮਾਰਤ ਦੇ ਉੱਤਰ ਵੱਲ ਤਿੰਨ ਦਰਵਾਜ਼ੇ ਹਨ। ਜਦ ਕੇ ਦੱਖਣ ਵੱਲ ਇਕ ਦਰਵਾਜ਼ਾ ਹੈ। ਇਹ ਦਫ਼ਤਰ ਪੁੱਛ ਗਿੱਛ ਲਈ ਹੈ।

ਦਰਸ਼ਨੀ ਡਿਉੜੀ ਦੀ ਪਹਿਲੀ ਮੰਜ਼ਿਲ 'ਤੇ ਤੋਸ਼ਾਖਾਨਾ ਹੈ। ਸਭ ਤੋਂ ਉੱਪਰ ਚਾਰ ਛੱਤਰੀਆਂ ਹਨ। ਇਹ ਛੱਤਰੀਆਂ ਥੰਮ੍ਹਾਂ 'ਤੇ ਖੜੀਆਂ ਹਨ। ਜਿਨ੍ਹਾਂ ਦਾ ਉਪਰ ਦਾ ਹਿੱਸਾ ਪੁੱਠੇ ਕਮਲ ਵਾਂਗ ਹੈ। ਸਾਰੀਆਂ ਛੱਤਰੀਆਂ ਦੇ ਉੱਪਰ ਸੋਨੇ ਦਾ ਪੱਤਰਾ ਚੜ੍ਹਾਇਆ ਗਿਆ ਹੈ। ਡਿਉੜੀ ਦੀ ਛੱਤ ਤੇ ਮੀਨਾ ਕਾਰੀ ਜੀਂਦ ਦੇ ਰਾਜਾ ਸੰਗਤ ਸਿੰਘ ਨੇ ਕਰਵਾਈ। ਪਰ ਸੋਨੇ ਦਾ ਸਾਰਾ ਕੰਮ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਇਆ।

ਇਹ ਕਿਹਾ ਜਾਂਦਾ ਹੈ ਕਿ ਦਰਸ਼ਨੀ ਡਿਉੜੀ ਦਾ ਦਰਵਾਜ਼ਾ ਸੋਮਨਾਥ ਦੇ ਮੰਦਰ ਦਾ ਹੈ ਜੋ ਮੁਹੰਮਦ ਗਜ਼ਨਵੀ ਲੁੱਟ ਕੇ ਲਿਆਇਆ ਤੇ ਆਪਣੇ ਨਾਲ ਕਾਬਲ ਲੈ ਗਿਆ। ਪਰ ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਵਾਪਿਸ ਲਿਆ ਕੇ ਦਰਸ਼ਨੀ ਡਿਉੜੀ 'ਤੇ ਲਗਵਾ ਦਿੱਤਾ।

ਦਰਸ਼ਨੀ ਡਿਉੜੀ ਤੋਂ ਹਰਿਮੰਦਰ ਸਾਹਿਬ ਤੱਕ ਦਾ ਪੁਲ :- ਇਹ ਪੁਲ ਪ੍ਰਕਰਮਾਂ ਨੂੰ ਪੱਛਮੀ ਬਾਹੀ ਤੋਂ ਹਰਿਮੰਦਰ ਸਾਹਿਬ ਨਾਲ ਜੋੜਦਾ ਹੈ। ਇਹ ਦਰਸ਼ਨੀ ਡਿਉੜੀ ਤੋਂ ਸ਼ੁਰੂ ਹੁੰਦਾ ਹੈ ਤੇ ਹਰਿਮੰਦਰ ਸਾਹਿਬ ਦੇ ਪੱਛਮੀ ਦਰਵਾਜ਼ੇ ਤੱਕ ਜਾਂਦਾ ਹੈ। ਇਸ ਪੁਲ ਦੀ ਲੰਬਾਈ 240 ਫੁੱਟ ਤੇ ਚੌੜਾਈ 21 ਫੁੱਟ ਹੈ। ਇਹ ਪੁਲ 54 ਸੁਰੰਗਾਂ ਦੇ ਉਪਰ ਬਣਿਆ ਹੈ। ਉਪਰ ਇਸ ਪੁਲ ਨੂੰ ਸੰਗਤ ਦੀ ਸਹੂਲਤ ਵਾਸਤੇ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਹੈ ਪੁਲ ਦੇ ਦੋ ਪਾਸੇ ਸੰਗਮਰਮਰ ਦੇ ਥੰਮ੍ਹ ਬਣਾਏ ਗਏ ਜਿਨ੍ਹਾਂ ਉਪਰ ਰੌਸ਼ਨੀ ਦਾ ਇੰਤਜ਼ਾਮ ਕੀਤਾ ਗਿਆ ਹੈ। ਇਹ ਸੰਗਤ ਦੀ ਸੁਰੱਖਿਆ ਤੇ ਪੁਲ ਦੀ ਸੁੰਦਰਤਾ ਨੂੰ ਵਧਾਉਂਦੇ ਹਨ। ਦੋਨੋਂ ਪਾਸੇ ਇਹਨਾਂ ਦੀ ਗਿਣਤੀ 9–9 ਹੈ। ਪੁਲ ਦਾ ਮੱਥਾ 52 ਫੁੱਟ ਤੇ ਹੈ।

**ਗੁਰਦੁਆਰਾ ਲਾਚੀ ਬੇਰ** :– ਦਰਸ਼ਨ ਡਿਉੜੀ ਦੇ ਨਾਲ ਹੀ ਇਕ ਛੋਟਾ ਜਿਹਾ ਗੁੰਬਦ ਨੁਮਾ ਗੁਰਦੁਆਰਾ ਹੈ। ਜਿਸ ਨੂੰ ਲਾਚੀ ਬੇਰ ਕਹਿੰਦੇ ਹਨ। ਇਸ ਜਗ੍ਹਾ ਤੇ ਲੱਗਾ ਰੁੱਖ ਤਾਂ ਬੇਰ ਦਾ ਹੈ। ਪਰ ਬੇਠ ਲਾਚੀ ਜਿਤਨੇ ਲੱਗਦੇ ਸਨ। ਇਸੇ ਕਾਰਨ ਇਸ ਨੂੰ ਲਾਚੀ ਬੇਰ ਕਿਹਾ ਜਾਂਦਾ ਹੈ। ਜਦ ਹਰਿਮੰਦਰ ਸਾਹਿਬ ਦੀ ਸੇਵਾ ਹੋ ਰਹੀ ਸੀ ਤਾਂ ਗੁਰੂ ਅਰਜਨ ਦੇਵ ਜੀ ਇਸ ਬੇਰੀ ਦੀ ਛਾਂ ਹੇਠਾਂ ਬੈਠ ਕੇ ਉਸਾਰੀ ਦਾ ਕੰਮ ਦੇਖਦੇ ਸਨ। ਇਤਿਹਾਸਕਾਰ ਕਹਿੰਦੇ ਹਨ ਜਦ ਬਾਬਾ ਦੀਪ ਸਿੰਘ ਨੇ ਭਾਈ ਸੁੱਖਾ ਤੇ ਭਾਈ ਮਹਿਤਾਬ ਸਿੰਘ ਨੂੰ ਮੱਸੇ ਰੰਗੜ ਨੂੰ ਮਾਰਨ ਵਾਸਤੇ ਭੇਜਿਆ ਤਾਂ ਉਹਨਾਂ ਆਪਣੇ ਘੋੜੇ ਮੱਸੇ ਰੰਗੜ ਨੂੰ ਮਾਰਨ ਤੋਂ ਪਹਿਲਾਂ ਇਥੇ ਹੀ ਬੰਨ੍ਹੇ ਸਨ। ਉਹ ਹਰਿਮੰਦਰ ਸਾਹਿਬ ਅੰਦਰ ਇਸ ਬਹਾਦਰੀ ਤੇ ਵਿਸ਼ਵਾਸ ਨਾਲ ਗਏ ਕਿ ਮੱਸੇ ਰੰਗੜ ਦੇ ਅੰਗ ਰੱਖਿਅਕ ਨੇ ਇਹ ਖਿਆਲ ਵੀ ਨਹੀਂ ਕੀਤਾ ਕਿ ਉਹ ਕਤਲ ਦੇ ਇਰਾਦੇਨਾਲ ਆਏ ਹਨ। ਉਹਨਾਂ ਮੱਸੇ ਰੰਗੜ ਦਾ ਸਿਰ ਧੜ ਨਾਲੋਂ ਅਲੱਗ ਕੀਤਾ ਤੇ ਬਿਨਾਂ

ਕਿਸੇ ਰੁਕਾਵਟ ਦੇ ਦਮਦਮਾਂ ਸਾਹਿਬ ਵੱਲ ਚਲੇ ਗਏ।

## ਗੁਰਦੁਆਰਾ ਬਾਬਾ ਅਟੱਲ ਰਾਏ ਜੀ

ਬਾਬਾ ਅਟੱਲ ਰਾਏ ਜੀ ਗੁਰੂ ਹਰਿਗੋਬਿੰਦ ਸਾਹਿਬ ਦੇ ਚੌਥੇ ਬੇਟੇ ਸਨ। ਬਚਪਨ ਤੋਂ ਹੀ ਉਹਨਾਂ ਦਾ ਧਿਆਨ ਪ੍ਰਮਾਤਮਾ ਵਿਚ ਲੀਨ ਰਹਿੰਦਾ। ਇਕ ਦਿਨ ਬਾਬਾ ਅਟੱਲ ਰਾਏ ਤੇ (ਗੁਰੂ) ਤੇਗ਼ ਬਹਾਦਰ ਜੀ ਆਪਣੇ ਸਾਥੀ ਮਿੱਤਰਾਂ ਨਾਲ ਲੁਕਣ ਮੀਟੀ ਖੇਡ ਰਹੇ ਸਨ। ਇਸ ਖੇਲ ਵਿਚ ਇਕ ਲੜਕਾ ਆਪਣੇ ਬਾਕੀ ਛੁੱਪੇ ਸਾਥੀਆਂ ਨੂੰ ਲੱਭਦਾ ਹੈ। ਜਦ ਇਕ ਛੁਪਿਆ ਹੋਇਆ ਸਾਥੀ ਲੱਭ ਜਾਂਦਾ ਤਾਂ ਲੱਭਣ ਦੀ ਵਾਰੀ ਉਸ ਉਪਰ ਆ ਜਾਂਦੀ। ਜਦ ਉਸ ਦਿਨ ਸਭ ਖੇਲ ਰਹੇ ਸਨ ਤਾਂ ਸੂਰਜ ਡੁੱਬਣ ਕਰ ਕੇ ਹਨੇਰਾ ਹੋ ਗਿਆ ਅਤੇ ਵਾਰੀ ਇਕ ਸਾਥੀ ਮੋਹਨ ਤੇ ਆ ਗਈ ਸੀ। ਅਗਲੇ ਦਿਨ ਜਦ ਬਾਬਾ ਅਟੱਲ ਰਾਏ ਜੀ ਤੇ (ਗੁਰੂ) ਤੇਗ਼ ਬਹਾਦਰ ਜੀ ਖੇਲਣ ਵਾਸਤੇ ਆਏ ਤਾਂ ਮੋਹਨ ਖੇਲਣ ਵਾਸਤੇ ਨਹੀਂ ਆਇਆ। ਉਹਨਾਂ ਸੋਚਿਆ ਕਿ ਮੋਹਨ ਵਾਰੀ ਨਾ ਦੇਣ ਕਾਰਨ ਆਇਆ ਨਹੀਂ।

ਉਹਨਾਂ ਮੋਹਨ ਦੇ ਘਰ ਜਾ ਕੇ ਉਸ ਨੂੰ ਬੁਲਾਉਣਾ ਠੀਕ ਸਮਝਿਆ। ਜਦ ਉਹ ਉਥੇ ਪਹੁੰਚੇ ਤਾਂ ਕੀ ਦੇਖਦੇ ਹਨ ਕੇ ਮੋਹਨ ਮਰ ਗਿਆ ਹੈ। ਉਸ ਦੇ ਮਾਤਾ ਪਿਤਾ ਰੋ ਰਹੇ ਸਨ। ਉਹਨਾਂ ਦੱਸਿਆ ਕਿ ਇਕ ਜ਼ਹਿਰਲੇ ਸੱਪ ਨੇ ਮੋਹਨ ਨੂੰ ਕੱਟ ਲਿਆ ਹੈ ਜਿਸ ਕਾਰਨ ਉਸ ਦੀ ਮੌਤ ਹੋ ਗਈ। ਬਾਬਾ ਅਟੱਲ ਰਾਏ ਨੂੰ ਵਿਸ਼ਵਾਸ ਨਹੀਂ ਆਇਆ। ਮੋਹਨ ਵਾਰੀ ਨਾ ਦੇਣ ਦਾ ਬਹਾਨਾ ਕਰ ਕੇ ਸੁੱਤਾ ਪਿਆ ਹੈ ਤੁਸੀਂ ਰੋ ਰਹੇ ਹੋ ਕਿ ਉਹ ਮਰ ਗਿਆ ਹੈ। ਮੈਂ ਹੁਣੇ ਇਸ ਨੂੰ ਹਿਲਾਉਂਦਾ ਹਾਂ ਇਹ ਹੁਣੇ ਉਠ ਪਵੇਗਾ। ਜਦੋਂ ਬਾਬਾ ਅਟੱਲ ਰਾਏ ਨੇ ਉਸ ਨੂੰ ਆਪਣੀ ਸੋਟੀ ਨਾਲ ਹਿਲਾਇਆ ਤਾਂ ਮੋਹਨ ਉਠ ਕੇ ਬੈਠ ਗਿਆ। ਮੋਹਨ ਦੇ ਮਾਤਾ ਪਿਤਾ ਤੇ ਹੋਰ ਆਸ ਪਾਸ ਦੇ ਲੋਕ ਜਾਣਦੇ ਸਨ ਕਿ ਮੋਹਨ ਮਰ ਚੁੱਕਾ ਹੈ। ਬਾਬਾ ਅਟੱਲ ਰਾਏ ਦੀ ਕਰਾਮਾਤੀ ਸ਼ਕਤੀ ਨੇ ਉਸ ਨੂੰ ਜ਼ਿੰਦਾ ਕਰ ਦਿੱਤਾ ਸੀ। ਇਹ ਖ਼ਬਰ ਜਲਦੀ ਹੀ ਗੁਰੂ ਹਰਿਗੋਬਿੰਦ ਜੀ ਦੇ ਕੰਨਾਂ ਤੱਕ ਪਹੁੰਚ ਗਈ। ਗੁਰੂ ਜੀ ਇਸ ਗੱਲ ਤੋਂ ਜਾਣੂੰ ਸਨ ਕਿ ਬਾਬਾ ਅਟੱਲ ਰਾਏ ਕੋਲ ਉਸ ਪ੍ਰਮਾਤਮਾ ਦੀ ਕਰਾਮਾਤੀ ਸ਼ਕਤੀ ਹੈ। ਬਾਬਾ ਅਟੱਲ ਰਾਏ ਜੀ ਬਚਪਨ ਤੋਂ ਹੀ ਧਿਆਨ ਲਗਾ ਕੇ ਸਿਮਰਨ ਕਰਦੇ ਸਨ। ਗੁਰੂ ਸਾਹਿਬ ਨੇ ਇਸ ਘਟਨਾ ਨੂੰ ਬਹੁਤ ਗੰਭੀਰਤਾ ਨਾਲ ਲਿਆ ਕਿ ਸੰਤ ਮਹਾਂਪੁਰਸ਼ ਕਰਾਮਾਤ ਨਹੀਂ ਦਿਖਾਉਂਦੇ। ਕਰਾਮਾਤ ਪ੍ਰਮਾਤਮਾ ਦੇ ਗ਼ੁੱਸੇ ਨੂੰ ਜਗਾ ਦੇਂਦੀ ਹੈ। ਉਹਨਾਂ ਉਸੇ ਵੇਲੇ ਬਾਬਾ ਅਟੱਲ ਰਾਏ ਨੂੰ ਬੁਲਾਵਾ ਭੇਜਿਆ। "ਪੁੱਤਰ ਜੀ ! ਤੁਸੀਂ ਪ੍ਰਮਾਤਮਾਂ ਦੇ ਸ਼ਰੀਕ ਕਿਵੇਂ ਬਣ ਗਏ ? ਇਹ ਤਾਂ ਪ੍ਰਮਾਤਮਾਂ ਦੇ ਹੁਕਮ ਵਿਚ ਹੈ ਕਿਸੇ

ਨੂੰ ਜੀਵਨ ਦੇਣਾ ਜਾਂ ਵਾਪਿਸ ਲੈ ਲੈਣਾ। ਤੁਸੀਂ ਬਹੁਤ ਗ਼ਲਤ ਕੰਮ ਕਰ ਦਿੱਤਾ ਹੈ। ਇਸ ਗੱਲ ਦੀ ਮਾਫੀ ਨਹੀਂ ਮਿਲ ਸਕਦੀ। ਪ੍ਰਮਾਤਮਾਂ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਚੰਗੀਆਂ ਨਹੀਂ ਲੱਗਦੀਆਂ।'' ਬਾਬਾ ਅਟੱਲ ਰਾਏ ਜੀ ਨੇ ਇਹ ਸੁਣ ਕੇ ਪਿਤਾ ਜੀ ਤੋਂ ਮਾਫ਼ੀ ਮੰਗੀ। ਉਹਨਾਂ ਇਸ ਦੁਨੀਆਂ ਨੂੰ ਛੱਡ ਦੇਣ ਦਾ ਇਰਾਦਾ ਕਰ ਲਿਆ। ਇਹ ਪਿਤਾ ਦੇ ਸਾਮਹਣੇ ਅੱਖਾਂ ਬੰਦ ਕਰਕੇ ਬੈਠ ਗਏ ਤੇ ਪ੍ਰਮਾਤਮਾਂ ਦਾ ਧਿਆਨ ਕਰਨ ਲੱਗੇ। ਕੁਝ ਪਲਾਂ ਵਿਚ ਉਹ ਪ੍ਰਮਾਤਮਾਂ ਵਿਚ ਲੀਨ ਹੋ ਗਏ। ਚੰਦਨ ਦੀ ਲੱਕੜੀ ਦੀ ਚਿਖਾ ਤਿਆਰ ਕੀਤੀ ਗਈ ਤੇ ਗੁਰੂ ਸਾਹਿਬ ਨੇ ਆਪਣੇ ਹੱਥੀਂ ਉਹਨਾਂ ਦਾ ਸਸਕਾਰ ਕੀਤਾ। ਸਿੱਖਾਂ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਬਾਬਾ ਅਟੱਲ ਰਾਏ ਦੀ ਯਾਦਗਾਰ ਬਣਾਈ ਜਾਏ। ਗੁਰੂ ਜੀ ਨੇ ਇਹ ਵਾਇਦਾ ਕੀਤਾ ਕਿ ਉਹਨਾਂ ਦੀ ਐਸੀ ਯਾਦਗਰ ਬਨਾਉਣਗੇ ਜੋ ਰਹਿੰਦੀ ਦੁਨੀਆਂ ਤੱਕ ਕਾਇਮ ਰਹੇਗੀ। ਉਹਨਾਂ ਕਿਹਾ ਕਿ ਅੰਮ੍ਰਿਤਸਰ ਹਰਿਮੰਦਰ ਸਾਹਿਬ ਦਰਸ਼ਨ ਕਰਨ ਆਈ ਸੰਗਤ ਦੀ ਯਾਤਰਾ ਤਦ ਤੱਕ ਸਫ਼ਲ ਨਹੀਂ ਹੋਵੇਗੀ ਜਦ ਤੱਕ ਉਹ ਬਾਬਾ ਅਟੱਲ ਰਾਏ ਦੇ ਸਥਾਨ ਦੇ ਦਰਸ਼ਨ ਨਹੀਂ ਕਰਨਗੇ।

ਗੁਰੂ ਜੀ ਨੇ ਆਪਣਾ ਵਾਇਦਾ ਨਿਭਾਇਆ ਤੇ ਬਾਬਾ ਅਟੱਲ ਰਾਏ ਦੀ ਯਾਦ ਵਿਚ ਇਕ ਗੁਰਦੁਆਰਾ ਬਣਾਇਆ। ਮਹਾਰਾਜਾ ਰਣਜੀਤ ਸਿੰਘ ਨੇ ਇਸ ਗੁਰਦੁਆਰੇ ਦੀ ਫਿਰ ਮੁਰਮੰਤ ਕਰਾਕੇ ਇਸ ਨੂੰ 9 ਮੰਜ਼ਿਲਾਂ ਬਣਵਾ ਦਿੱਤਾ। ਇਹ ਅੰਮ੍ਰਿਤਸਰ ਦੀ ਸਭ ਤੋਂ ਉੱਚੀ ਇਮਾਰਤ ਹੈ। ਇਥੇ 24 ਘੰਟੇ ਲੰਗਰ ਖੁੱਲ੍ਹਾ ਰਹਿੰਦਾ ਹੈ।

## ਗੁਰਦੁਆਰਾ ਥੜ੍ਹਾ ਸਾਹਿਬ

ਥੜ੍ਹਾ ਸਾਹਿਬ ਅਕਾਲ ਤਖ਼ਤ ਦੇ ਨੇੜੇ ਹੀ ਹੈ। ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲਣ ਤੋਂ ਬਾਅਦ ਗੁਰੂ ਤੇਗ ਬਹਾਦਰ ਜੀ ਨੇ ਪ੍ਰਚਾਰ ਦਾ ਦੌਰਾ ਕਰਨ ਲਈ ਸੋਚਿਆ। ਸਭ ਤੋਂ ਪਹਿਲਾਂ ਉਹਨਾਂ ਹਰਿਮੰਦਰ ਸਾਹਿਬ ਅੰਮ੍ਰਿਤਸਰ ਮੱਥਾ ਟੇਕਣ ਦਾ ਵਿਚਾਰ ਬਣਾਇਆ। ਭਾਈ ਮੱਖਣ ਸ਼ਾਹ ਲੁਬਾਣਾ ਨੇ ਗੁਰੂ ਸਾਹਿਬ ਦੇ ਨਾਲ ਚੱਲਣਾ ਮੰਨ ਲਿਆ। ਉਹ ਅੰਮ੍ਰਿਤਸਰ ਲਈ ਚੱਲ ਪਏ। ਮਾਝੇ ਦੇ ਲੋਕ ਪਹਿਲਾਂ ਹੀ ਸਿੱਖੀ ਅਪਣਾ ਚੁੱਕੇ ਸਨ। ਇਤਿਹਾਸਕਾਰਾਂ ਅਨੁਸਾਰ ਗੁਰੂ ਸਾਹਿਬ 22 ਨਵਬੰਰ, 1664 ਈ. ਵਿਚ ਆਪਣੇ ਸਿੱਖਾਂ ਨਾਲ ਅੰਮ੍ਰਿਤਸਰ ਪਹੁੰਚੇ। ਪਹਿਲੇ ਉਹਨਾਂ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕੀਤਾ ਤੇ ਫਿਰ ਅੰਦਰ ਜਾ ਕੇ ਮੱਥਾ ਟੇਕਣਾ ਚਾਹਿਆ। ਪਰ ਜਿਵੇਂ ਹੀ ਉਹ ਦਰਸ਼ਨੀ ਡਿਓੜੀ ਪਹੁੰਚੇ। ਮਸੰਦਾਂ ਨੇ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਦਿੱਤੇ। ਉਸ ਸਮੇਂ ਬਾਬਾ ਹਰਿ ਜੀ ਅੰਮ੍ਰਿਤਸਰ ਗੁਰਦੁਆਰੇ

ਦੇ ਇਨਚਾਰਜ ਸਨ। ਉਹ ਬਾਬਾ ਮੇਹਰਬਾਨ ਦੇ ਪੁੱਤਰ ਤੇ ਬਾਬਾ ਪ੍ਰਿਥੀਚੰਦ ਦੇ ਪੋਤਰੇ ਸਨ। ਉਹ ਗੁਰੂ ਨਾਨਕ ਸਾਹਿਬ ਦੇ ਨਾਮ ਤੇ ਕਾਵਿ ਲਿਖਦੇ ਤੇ ਆਪਣੇ ਆਪ ਨੂੰ ਸੱਤਵੇਂ ਗੁਰੂ ਕਹਾਉਂਦੇ।

ਗੁਰੂ ਤੇਗ ਬਹਾਦਰ ਜੀ ਨੇ ਕੁਝ ਸਮਾਂ ਬਾਹਰ ਇੰਤਜਾਰ ਕੀਤਾ। ਪਰ ਮਸੰਦਾਂ ਨੇ ਦਰਵਾਜ਼ੇ ਨਹੀਂ ਖੋਲ੍ਹੇ।

*ਭਾਈ ਮੱਖਣ ਸ਼ਾਹ ਲੁਬਾਣਾ ਤੇ ਹੋਰ ਸਿੱਖਾਂ ਨੇ ਜ਼ਬਰਦਸਤੀ ਦਰਵਾਜ਼ੇ ਖੁਲਵਾਣੇ ਚਾਹੇ। ਪਰ ਗੁਰੂ ਜੀ ਨੇ ਮਸੰਦਾਂ ਨੂੰ ਕੋਈ ਨੁਕਸਾਨ ਨਾ ਪਹੁੰਚਣ ਦਿੱਤਾ। ਉਹਨਾਂ ਚੁੱਪਚਾਪ ਉਥੋਂ ਚਲੇ ਜਾਣ ਦਾ ਫ਼ੈਸਲਾ ਕਰ ਲਿਆ। ਉਹ ਅਕਾਲ ਤਖ਼ਤ ਦੇ ਨੇੜੇ ਇਕ ਉੱਚੇ ਸਥਾਨ ਤੇ ਬੈਠ ਗਏ ਤੇ ਸਿੱਖਾਂ ਨੂੰ ਵੀ ਬੈਠਣ ਲਈ ਕਿਹਾ। ਕੀਰਤਨੀਆਂ ਨੂੰ ਗੁਰਬਾਣੀ ਦਾ ਕੀਰਤਨ ਕਰਨ ਲਈ ਕਿਹਾ। ਗੁਰੂ ਜੀ ਨੇ ਸੰਗਤ ਨਾਲ ਬਚਨ ਬਿਲਾਸ ਵੀ ਕੀਤੇ। ਇਸ ਘਟਨਾ ਦੀ ਯਾਦ ਵਿਚ ਉਸ ਥੜ੍ਹੇ 'ਤੇ ਸੁੰਦਰ ਗੁਰਦੁਆਰਾ ਬਣਾਇਆ ਗਿਆ ਹੈ ਜਿਸ ਨੂੰ ਗੁਰਦੁਆਰਾ ਥੜ੍ਹਾ ਸਾਹਿਬ ਕਹਿੰਦੇ ਹਨ।

ਸ਼ਾਮ ਨੂੰ ਵੱਲੇ ਪਿੰਡ ਦੇ ਸਿੱਖਾਂ ਨੇ ਬੇਨਤੀ ਕੀਤੀ ਕਿ ਉਹ ਇਸ ਪਿੰਡ ਵਿਚ ਚੱਲਣ ਤੇ ਪਿੰਡ ਨੂੰ ਭਾਗ ਲਗਾਉਣ। ਗੁਰੂ ਜੀ ਨੇ ਸਿੱਖਾਂ ਦੀ ਬੇਨਤੀ ਮੰਨ ਕੇ ਘੋੜਾ ਇਸ ਪਿੰਡ ਵੱਲੇ ਨੂੰ ਮੋੜ ਲਿਆ।

**ਜਦ ਉਹ ਵੱਲੇ ਪਿੰਡ ਪਹੁੰਚੇ, ਤਾਂ ਇਕ ਬਜ਼ੁਰਗ ਔਰਤ ਜਿਸ ਦਾ ਨਾਮ ਹਰੋ ਸੀ, ਮਿਲਣ ਲਈ ਆਈ, ਉਸ ਨੇ ਸਿਰ ਝੁਕਾਇਆ ਤੇ ਕਿਹਾ, "ਸੱਚੇ ਪਾਤਸ਼ਾਹ! ਮੇਰੇ ਕੋਠੇ (ਕੱਚਾ ਕਮਰਾ) ਵਿਚ ਕੁਝ ਦੇਰ ਅਰਾਮ ਕਰੋ।" ਗੁਰੂ ਜੀ ਨੇ ਉਸ ਦੀ ਬੇਨਤੀ ਸੰਵੀਕਾਰ ਕਰ ਲਈ।

ਜਦੋਂ ਅੰਮ੍ਰਿਤਸਰ ਦੀਆਂ ਬੀਬੀਆਂ ਮਾਈਆਂ ਨੂੰ ਪਤਾ ਲੱਗਾ ਕਿ ਗੁਰੂ ਸਾਹਿਬ ਆਏ ਸਨ, ਪਰ ਮਸੰਦਾਂ ਦੀ ਗ਼ਲਤੀ ਕਾਰਣ ਹਰਿਮੰਦਰ ਸਾਹਿਬ ਮੱਥਾ ਨਾ ਟੇਕ ਸਕੇ ਤੇ ਵਾਪਿਸ ਚਲੇ ਗਏ। ਸਭ ਇਕੱਠੀਆਂ ਹੋ ਕੇ ਵੱਲੇ ਪਿੰਡ ਪਹੁੰਚੀਆਂ। ਉਥੇ ਉਹਨਾਂ ਦੇਖਿਆ ਗੁਰੂ ਸਾਹਿਬ ਮਾਤਾ ਹਰੋ ਦੇ ਕੋਠੇ ਵਿਚ ਆਰਾਮ ਕਰ ਰਹੇ ਹਨ। ਉਹਨਾਂ ਗੁਰੂ ਸਾਹਿਬ ਨੂੰ ਜਾ ਕੇ ਮੱਥਾ

---

*ਜਦੋਂ ਮਸੰਦਾਂ ਨੇ ਦਰਵਾਜ਼ੇ ਨਹੀਂ ਖੋਲ੍ਹੇ ਤਾਂ, ਗੁਰੂ ਸਾਹਿਬ ਨੇ ਕਿਹਾ, 'ਅੰਮ੍ਰਿਤਸਰੀਏ ਅੰਦਰ ਸੜੀਏ।'

**ਵੱਲੇ ਪਿੰਡ ਪਹੁੰਚਣ ਤੋਂ ਪਹਿਲਾਂ ਅੰਮ੍ਰਿਤਸਰ ਤੋਂ ਤਿੰਨ ਮੀਲ ਦੂਰ ਗੁਰੂ ਸਾਹਿਬ ਨੇ ਇਕ ਜਗ੍ਹਾ ਤੇ ਅਰਾਮ ਕੀਤਾ ਇਥੇ ਗੁਰਦੁਆਰਾ ਦਮਦਮਾ ਸਾਹਿਬ ਬਣਾਇਆ ਗਿਆ।

ਟੇਕਿਆ ਤੇ ਲਿਆਂਦੇ ਤੋਹਫੇ ਗੁਰੂ ਸਾਹਿਬ ਦੇ ਅੱਗੇ ਰੱਖੇ ਤੇ ਕਿਹਾ, "ਹੇ ਸੱਚੇ ਪਾਤਸ਼ਾਹ ! ਸਾਨੂੰ ਮਾਫ਼ ਕਰ ਦਿਉ। ਅੰਮ੍ਰਿਤਸਰ ਦੇ ਲੋਕਾਂ ਦਾ ਇਸ ਵਿਚ ਕੋਈ ਕਸੂਰ ਨਹੀਂ, ਇਹ ਤਾਂ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਨੇ ਤੁਹਾਨੂੰ ਅੰਦਰ ਨਹੀਂ ਆਉਣ ਦਿੱਤਾ। ਅੰਮ੍ਰਿਤਸਰ ਤਾਂ ਤੁਹਾਡਾ ਜਨਮ ਸਥਾਨ ਹੈ। ਤੁਸੀਂ ਇਸ ਸ਼ਹਿਰ ਦੇ ਮਾਲਿਕ ਹੋ ਅਸੀਂ ਤੁਹਾਡੇ ਸਿੱਖ ਹਾਂ। ਅਸੀਂ ਤੁਹਾਨੂੰ ਅੰਮ੍ਰਿਤਸਰ ਵਾਪਿਸ ਲਿਜਾਣ ਵਾਸਤੇ ਆਏ ਹਾਂ। ਸਾਡੀ ਬੇਨਤੀ ਮੰਨ ਕੇ ਕੁਝ ਦਿਨ ਸੇਵਾ ਦਾ ਮੌਕਾ ਦਿਉ।"

ਗੁਰੂ ਸਾਹਿਬ ਅੰਮ੍ਰਿਤਸਰ ਦੀਆਂ ਮਾਈਆਂ ਬੀਬੀਆਂ ਦਾ ਪਿਆਰ ਦੇਖ ਕੇ ਪ੍ਰਸੰਨ ਹੋ ਗਏ। ਉਹਨਾਂ ਮਾਈਆਂ ਬੀਬੀਆਂ ਨੂੰ ਵਰ ਦਿੱਤਾ, "ਮਾਈਆਂ ਰੱਬ ਰਜਾਈਆਂ।"

ਕੋਠਾ ਜਿਸ ਵਿਚ ਗੁਰੂ ਸਾਹਿਬ ਨੇ ਅਰਾਮ ਕੀਤਾ ਤੀਰਥ ਸਥਾਨ ਵਿਚ ਬਦਲ ਗਿਆ। ਇਥੇ ਸੁੰਦਰ ਗੁਰਦੁਆਰਾ ਬਣਾ ਦਿੱਤਾ ਗਿਆ। ਮਾਰਚ ਦੇ ਮਹੀਨੇ ਇਥੇ ਮੇਲਾ ਲੱਗਦਾ ਹੈ। ਅੰਮ੍ਰਿਤਸਰ ਨਿਵਾਸੀ ਇਸ ਦਿਨ ਕੋਠਾ ਸਾਹਿਬ ਆ ਕੇ ਆਪਣੀ ਸ਼ਰਧਾ ਦੇ ਫੁੱਲ ਜ਼ਰੂਰ ਚੜ੍ਹਾਉਂਦੇ ਹਨ। ਇਸ ਮੇਲੇ ਦਾ ਨਾਮ ਹੀ ਕੋਠੇ ਦਾ ਮੇਲਾ ਪੈ ਗਿਆ।

**ਮੰਜੀ ਸਾਹਿਬ :–** ਹਰਿਮੰਦਰ ਸਾਹਿਬ ਦੇ ਪੂਰਬ ਵੱਲ ਮੰਜੀ ਸਾਹਿਬ ਹੈ। ਇਹ ਲੰਗਰ ਹਾਲ ਦੇ ਨੇੜੇ ਹੈ। ਪਹਿਲਾਂ ਇਹ ਸਥਾਨ ਇਕ ਬਾਗ਼ ਦੀ ਤਰ੍ਹਾਂ ਹੁੰਦਾ ਸੀ। ਜਿਸ ਨੂੰ ਗੁਰੂ ਕਾ ਬਾਗ਼ ਵੀ ਕਹਿੰਦੇ ਸਨ। ਜਦੋਂ ਹਰਿਮੰਦਰ ਸਾਹਿਬ ਦੀ ਉਸਾਰੀ ਦਾ ਕੰਮ ਚੱਲ ਰਿਹਾ ਸੀ ਤਾਂ ਗੁਰੂ ਜੀ ਅਕਸਰ ਇਸ ਜਗ੍ਹਾ ਦਰਬਾਰ ਸਜਾਇਆ ਕਰਦੇ ਸਨ। ਹੁਣ ਇਥੇ ਇਕ ਵੱਡਾ ਹਾਲ ਬਣਾ ਦਿੱਤਾ ਗਿਆ ਹੈ। ਗੁਰਪੁਰਬ ਦੇ ਮੌਕੇ ਤੇ ਇਥੇ ਕੀਰਤਨ ਦਰਬਾਰ ਹੁੰਦਾ ਹੈ। ਕਥਾ ਵਾਚਕ ਤੇ ਹੋਰ ਵਿਦਵਾਨ, ਸੰਗਤ ਨਾਲ ਆਪਣੇ ਵਿਚਾਰ ਸਾਂਝੇ ਕਰਦੇ ਹਨ।

**ਗੁਰਦੁਆਰਾ ਦੁੱਖ ਭੰਜਨੀ ਸਾਹਿਬ :–** ਦੁਨੀ ਚੰਦ ਖੱਤਰੀ ਪੱਟੀ ਪਿੰਡ ਦਾ ਇਕ ਅਮੀਰ ਚੌਧਰੀ ਸੀ। ਇਸ ਦੇ ਘਰ ਪੰਜ ਬੇਟੀਆ ਹੋਈਆਂ। ਸਾਰੀਆਂ ਹੀ ਬਹੁਤ ਸੁੰਦਰ ਤੇ ਗੁਣਵਾਣ ਸਨ। ਇਕ ਦਿਨ ਦੁਨੀ ਚੰਦ ਨੇ ਆਪਣੀਆਂ ਬੇਟੀਆਂ ਨੂੰ ਪੁੱਛਿਆ, "ਤੁਸੀਂ ਕਿਸ ਦਾ ਦਿੱਤਾ ਖਾਂਦੀਆਂ ਹੋ।" ਵੱਡੀਆਂ ਚਾਰ ਬੇਟੀਆਂ ਨੇ ਝੱਟ ਕਿਹਾ, "ਪਿਤਾ ਜੀ ਅਸੀਂ ਤੁਹਾਡਾ ਦਿੱਤਾ ਖਾਂਦੀਆਂ ਹਾਂ। ਤੁਸੀਂ ਹੀ ਸਾਡੇ ਪਾਲਣਹਾਰ ਹੋ।" ਪਰ ਛੋਟੀ ਬੇਟੀ ਜਿਸ ਦਾ ਨਾਮ ਰਜ਼ਨੀ ਸੀ ਨੇ ਕਿਹਾ, "ਉਹ ਪ੍ਰਮਾਤਮਾ ਸਭ ਦੀ ਪਾਲਣਾ ਕਰਦਾ ਹੈ। ਉਸ ਦਾ ਇਹ ਜੁਵਾਬ ਸੁਣ ਕੇ ਦੁਨੀ ਚੰਦ ਗੁੱਸੇ ਵਿਚ ਅੱਗ ਬਬੂਲਾ ਹੋ ਗਿਆ ਉਸ ਨੇ ਰਜ਼ਨੀ ਦਾ ਵਿਆਹ ਇਕ ਕੋਹੜੇ ਨਾਲ ਕਰ ਦਿੱਤਾ। ਪਰ ਰਜ਼ਨੀ ਨੇ ਇਸ ਦਾ ਜ਼ਰਾ ਵੀ ਦੁੱਖ ਨਹੀਂ ਮਨਾਇਆ ਉਸ ਨੇ ਆਪਣੇ ਕੋਹੜੀ ਪਤੀ ਨੂੰ ਪ੍ਰਵਾਨ ਕੀਤਾ ਤੇ ਉਸ ਦੀ ਸੇਵਾ ਕਰਨ ਲੱਗੀ।

ਉਹਨਾਂ ਦਿਨਾਂ ਵਿਚ ਗੁਰੂ ਰਾਮਦਾਸ ਜੀ ਅੰਮ੍ਰਿਤਸਰ ਸ਼ਹਿਰ ਦੀ ਉਸਾਰੀ ਕਰਵਾ ਰਹੇ ਸਨ। ਰਜ਼ਨੀ ਆਪਣੇ ਪਤੀ ਨੂੰ ਨਾਲ ਲੈ ਕੇ ਅੰਮ੍ਰਿਤਸਰ ਪਹੁੰਚੀ। ਇਥੇ ਉਹ ਗੁਰੂ ਜੀ ਦੇ ਹੋਰ ਸ਼ਰਧਾਲੂਆਂ ਨੂੰ ਵੀ ਮਿਲੀ। ਜਦੋਂ ਸੰਗਤ ਨੇ ਦੇਖਿਆ ਉਸ ਦਾ ਪਤੀ ਇਕ ਕੋਹੜੀ ਹੈ। ਤਾਂ ਉਸ 'ਤੇ ਤਰਸ ਖਾ ਕੇ ਉਸ ਨੂੰ ਇਕ ਰਹਿਣ ਨੂੰ ਕਮਰਾ ਦੇ ਦਿੱਤਾ। ਰਜ਼ਨੀ ਹੋਰ ਸੰਗਤ ਨਾਲ ਮਿਲ ਕੇ ਲੰਗਰ ਦੀ ਸੇਵਾ ਕਰਨ ਲੱਗੀ। ਉਸ ਨੇ ਆਪਣੀ ਕਿਸਮਤ ਨੂੰ ਖਿੜੇ ਮੱਥੇ ਅਪਣਾਇਆ। ਉਹ ਹਰ ਵੇਲੇ ਪ੍ਰਮਾਤਮਾਂ ਦਾ ਨਾਮ ਜੱਪਦੀ ਰਹਿੰਦੀ। ਜਦੋਂ ਉਹ ਲੰਗਰ ਦੀ ਸੇਵਾ ਵਾਸਤੇ ਜਾਂਦੀ ਤਾਂ ਆਪਣੇ ਪਤੀ ਨੂੰ ਵੀ ਨਾਲ ਲੈ ਜਾਂਦੀ ਕਿਸੇ ਦਰੱਖਤ ਦੀ ਛਾਂ ਹੇਠਾਂ ਉਸ ਨੂੰ ਬੈਠਾ ਕੇ ਆਪ ਲੰਗਰ ਵਿਚ ਚਲੀ ਜਾਂਦੀ। ਇਕ ਦਿਨ ਉਸ ਨੇ ਆਪਣੇ ਪਤੀ ਨੂੰ ਇਕ ਬੇਰੀ ਦੇ ਹੇਠਾਂ ਬਿਠਾਇਆ ਤੇ ਆਪ ਲੰਗਰ ਦੀ ਸੇਵਾ ਨੂੰ ਚਲੀ ਗਈ। ਜਦ ਉਸ ਦਾ ਕੋਹੜੀ ਪਤੀ ਬੇਰੀ ਹੇਠ ਛੱਪੜੀ ਦੇ ਕਿਨਾਰੇ ਬੈਠਾ ਸੀ ਤਾਂ ਉਸ ਨੇ ਦੇਖਿਆ ਇਕ ਕਾਂਵਾਂ ਦਾ ਜੋੜਾ ਛੱਪੜੀ ਦੇ ਪਾਣੀ ਵਿਚ ਡੁੱਬਕੀ ਲਗਾ ਕੇ ਉੱਡ ਗਿਆ ਪਰ ਡੁੱਬਕੀ ਲਗਾਣ ਤੋਂ ਬਾਅਦ ਉਹਨਾ ਦਾ ਕਾਲਾ ਰੰਗ ਸਫ਼ੈਦ ਹੋ ਗਿਆ। ਇਹ ਦੇਖ ਕੇ ਉਹ ਸਮਝ ਗਿਆ ਇਸ ਛੱਪੜੀ ਦਾ ਪਾਣੀ ਕੋਈ ਆਮ ਪਾਣੀ ਨਹੀਂ। ਇਸ ਲਈ ਉਸ ਨੇ ਛੱਪੜੀ ਵਿਚ ਇਸ਼ਨਾਨ ਕਰਨ ਦੀ ਸੋਚੀ। ਉਹ ਰਿੜ੍ਹਦਾ ਰਿੜ੍ਹਦਾ ਛੱਪੜੀ ਦੇ ਪਾਣੀ ਤੱਕ ਪਹੁੰਚਿਆ ਤੇ ਫਿਰ ਕੋਸ਼ਿਸ਼ ਕਰ ਕੇ ਪਾਣੀ ਵਿਚ ਉੱਤਰ ਗਿਆ। ਜਦੋਂ ਉਹ ਪਾਣੀ ਵਿਚੋਂ ਬਾਹਰ ਆਇਆ ਤਾਂ ਦੇਖ ਕੇ ਦੰਗ ਰਹਿ ਗਿਆ ਕਿ ਉਸ ਦਾ ਸਰੀਰ ਨਵਾਂ ਨਰੋਆ ਤੇ ਤੰਦਰੁਸਤ ਹੋ ਗਿਆ ਹੈ। ਉਹ ਹੁਣ ਕੋਹੜੀ ਨਹੀਂ ਰਿਹਾ। ਉਹ ਇਕ ਨੌਜਵਾਨ ਵਾਂਗ ਤੁਰ ਕੇ ਬੇਰੀ ਦੀ ਛਾਂ ਹੇਠਾਂ ਆ ਕੇ ਬੈਠ ਗਿਆ। ਜਦ ਰਜ਼ਨੀ ਲੰਗਰ ਘਰ ਤੋਂ ਵਾਪਿਸ ਆਈ ਤਾਂ ਉਸ ਨੇ ਇਸ ਨੌਜਵਾਨ ਨੂੰ ਪਹਿਚਾਣਿਆ ਨਹੀਂ। ਜਦ ਨੌਜਵਾਨ ਨੇ ਆਪਣੀ ਵਿਥਿਆ ਸੁਣਾਈ ਤੇ ਰਜ਼ਨੀ ਨੂੰ ਯਕੀਨ ਦਿਵਾਇਆ ਤਾਂ ਰਜ਼ਨੀ ਖ਼ੁਸ਼ ਹੋ ਗਈ। ਉਹ ਗੁਰੂ ਰਾਮਦਾਸ ਜੀ ਕੋਲ ਪਹੁੰਚੇ ਤੇ ਆਪਣੀ ਸਾਰੀ ਵਿਥਿਆ ਸੁਣਾਈ। ਗੁਰੂ ਜੀ ਵੀ ਇਹ ਸੁਣ ਕੇ ਬਹੁਤ ਖ਼ੁਸ਼ ਹੋਏ। ਉਹਨਾਂ ਬਾਬਾ ਬੁੱਢਾ ਜੀ ਨੂੰ ਕਿਹਾ, "ਇਹ ਛੱਪੜੀ ਜ਼ਰੂਰ ਉਹ ਪਵਿੱਤਰ ਸਥਾਨ ਹੈ ਜਿਸ ਬਾਰੇ ਗੁਰੂ ਅਮਰਦਾਸ ਜੀ ਨੇ ਇਸ਼ਾਰਾ ਕੀਤਾ ਸੀ।" ਜਦ ਇਲਾਕੇ ਦੇ ਲੋਕਾਂ ਨੇ ਇਸ ਪਵਿੱਤਰ ਛੱਪੜੀ ਬਾਰੇ ਸੁਣਿਆ ਤਾਂ ਇਸ ਨੂੰ ਦੇਖਣ ਤੇ ਇਸ ਵਿਚ ਇਸ਼ਨਾਨ ਕਰਨ ਨੂੰ ਉਮੜ ਪਏ। ਜਿਸ ਬੇਰੀ ਥੱਲੇ ਉਹ ਕੋਹੜੀ ਬੈਠਾ ਸੀ ਉਸ ਨੂੰ ਦੁੱਖ ਭੰਜਨੀ ਬੇਰੀ ਕਿਹਾ ਜਾਂਦਾ ਹੈ, ਕਿਉਂਕਿ ਇਥੇ ਹੀ ਉਸ ਦੇ ਦੁੱਖ ਦੂਰ ਹੋਏ ਸਨ। ਇਸ ਦੇ ਨੇੜੇ ਇਕ ਛੋਟਾ ਜਿਹਾ ਗੁਰਦੁਆਰਾ ਹੈ। ਹਜ਼ਾਰਾਂ ਲੋਕ ਇਸ ਬੇਰੀ ਦੇ ਨੇੜੇ ਅੱਜ ਵੀ ਇਸ਼ਨਾਨ ਕਰਦੇ ਹਨ ਅਤੇ ਉਹਨਾਂ ਦੇ ਦੁੱਖ ਦੂਰ ਹੁੰਦੇ ਹਨ।

**ਬੇਰ ਬਾਬਾ ਬੁੱਢਾ ਜੀ :–** ਘੰਟਾ ਘਰ ਵੱਲੋਂ ਪ੍ਰਕਰਮਾਂ ਵਿਚ ਦਾਖਿਲ ਹੋਵੋ ਤਾਂ ਇਹ ਬੇਰੀ ਸੱਜੇ ਹੱਥ ਵੱਲ ਹੈ। ਸਰੋਵਰ ਦੇ ਕਿਨਾਰੇ ਇਹ ਇਕ ਬਹੁਤ ਪੁਰਾਣੀ ਬੇਰੀ ਹੈ ਜਿਸ ਨੂੰ ਬਾਬਾ ਬੁੱਢਾ ਜੀ ਦੀ ਬੇਰ ਵੀ ਕਿਹਾ ਜਾਂਦਾ ਹੈ। ਹਰਿਮੰਦਰ ਸਾਹਿਬ ਤੇ ਸਰੋਵਰ ਦੀ ਉਸਾਰੀ ਦਾ ਕੰਮ ਬਾਬਾ ਬੁੱਢਾ ਜੀ ਇਸੇ ਬੇਰ ਹੇਠਾਂ ਬੈਠ ਕੇ ਦੇਖਦੇ ਸਨ। ਇਥੇ ਹੀ ਬੈਠ ਕੇ ਸੰਗਤ ਨੂੰ ਉਸਾਰੀ ਦਾ ਜ਼ਰੂਰੀ ਸਮਾਨ ਵੀ ਵੰਡਦੇ ਸਨ। ਇਸੇ ਬੇਰੀ ਹੇਠਾਂ ਬਾਬਾ ਬੁੱਢਾ ਜੀ ਨੇ ਨਵਾਬ ਵਜ਼ੀਰ ਖਾਂ ਦਾ ਦੁੱਖ ਦੂਰ ਕੀਤਾ।

ਲਾਹੌਰ ਦਾ ਗਵਰਨਰ ਨਵਾਬ ਵਜ਼ੀਰ ਖਾਂ ਜਲੋਧਰ ਦੇ ਰੋਗ ਤੋਂ ਪ੍ਰੇਸ਼ਾਨ ਸੀ। ਵੱਡੇ ਵੱਡੇ ਸ਼ਾਹੀ ਹਕੀਮ ਵੈਦ ਇਲਾਜ ਕਰ ਕੇ ਥੱਕ ਗਏ। ਪਰ ਉਸ ਦਾ ਰੋਗ ਠੀਕ ਹੋਣ ਦੀ ਬਜਾਏ ਲਾ-ਇਲਾਜ ਹੋ ਗਿਆ। ਜਦ ਵਜ਼ੀਰ ਖਾਂ ਨੂੰ ਵੈਦਾਂ ਹਕੀਮਾਂ ਨੇ ਜਵਾਬ ਦੇ ਦਿੱਤਾ ਤਾਂ ਉਸ ਨੇ ਆਪਣੇ ਨੌਕਰ ਨੂੰ ਕਿਹਾ, ਕਿਸੇ ਰੱਬ ਨਾਲ ਜੁੜੇ ਬੰਦੇ ਦਾ ਨਾਮ ਦੱਸ ਜੋ ਆਪਣੀ ਰੂਹਾਨੀ ਤਾਕਤ ਨਾਲ ਮੈਨੂੰ ਠੀਕ ਕਰ ਸਕੇ। ਉਸ ਦੇ ਨੌਕਰ ਨੇ ਗੁਰੂ ਅਰਜਨ ਦੇਵ ਜੀ ਦਾ ਨਾਮ ਦੱਸਿਆ। ਉਸ ਨੇ ਦੱਸਿਆ ਕਿ ਗੁਰੂ ਸਾਹਿਬ ਰੱਬ ਨਾਲ ਜੁੜੇ ਹੋਏ ਹਨ ਤੇ ਉਸ ਪ੍ਰਮਾਤਮਾ ਦੀਆਂ ਸ਼ਕਤੀਆਂ ਦੇ ਮਾਲਿਕ ਵੀ ਹਨ। ਲੋਕ ਤਾਂ ਉਹਨਾਂ ਦੇ ਦਰਸ਼ਨ ਕਰ ਕੇ ਹੀ ਸਭ ਕੁਝ ਪਾ ਲੈਂਦੇ ਹਨ। ਇਸ ਸਮੇਂ ਉਹ ਆਪਣੇ ਪਿਤਾ ਦੇ ਵਸਾਏ ਸ਼ਹਿਰ ਅੰਮ੍ਰਿਤਸਰ ਰਹਿ ਰਹੇ ਹਨ।

ਵਜ਼ੀਰ ਖਾਂ ਨੇ ਉਸ ਵੇਲੇ ਅੰਮ੍ਰਿਤਸਰ ਜਾਣ ਦਾ ਇਰਾਦਾ ਕਰ ਲਿਆ। ਅੰਮ੍ਰਿਤਸਰ ਪਹੁੰਚ ਕੇ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕੀਤੇ, ਮੱਥਾ ਟੇਕਿਆ ਗੁਰੂ ਜੀ ਨੂੰ ਆਪਣੀ ਬਿਮਾਰੀ ਦੇ ਬਾਰੇ ਦੱਸਿਆ। ਗੁਰੂ ਜੀ ਨੇ ਉਸ ਨੂੰ ਸਮਝਾਇਆ ਤੇ ਕਿਹਾ, "ਇਥੇ ਇਕ ਬਿਧ ਸੰਤ ਪੁਰਸ਼ ਬੇਰੀ ਦੀ ਛਾਂ ਹੇਠਾਂ ਸਰੋਵਰ ਦੇ ਕੰਢੇ ਬੈਠੇ ਹਨ। ਉਹਨਾਂ ਦਾ ਨਾਮ ਹੀ ਬਾਬਾ ਬੁੱਢਾ ਜੀ ਹੈ। ਉਹਨਾਂ ਕੋਲ ਜਾਉ, ਉਹ ਤੁਹਾਡਾ ਦੁੱਖ ਜ਼ਰੂਰ ਦੂਰ ਕਰ ਦੇਣਗੇ।" ਇਹ ਸੁਣ ਕੇ ਵਜ਼ੀਰ ਖ਼ਾਂ ਬਾਬਾ ਬੁੱਢਾ ਜੀ ਕੋਲ ਆ ਗਿਆ ਤੇ ਬਾਬਾ ਬੁੱਢਾ ਜੀ ਨੂੰ ਆਪਣੀ ਦੁੱਖ ਤਕਲੀਫ਼ ਬਾਰੇ ਦੱਸਿਆ। ਉਸ ਨੇ ਦੱਸਿਆ ਕਿ ਉਹ ਗੁਰੂ ਅਰਜਨ ਦੇਵ ਜੀ ਨੂੰ ਮਿਲਿਆ ਸੀ। ਗੁਰੂ ਸਾਹਿਬ ਨੇ ਹੀ ਉਹਨਾਂ ਕੋਲ ਭੇਜਿਆ ਹੈ। ਬਾਬਾ ਬੁੱਢਾ ਜੀ ਨੂੰ ਇਹ ਸੁਣ ਕੇ ਗ਼ੁੱਸਾ ਆ ਗਿਆ। ਕਹਿਣ ਲੱਗੇ, "ਗੁਰੂ ਜੀ ਸਭ ਜਾਣਦੇ ਹਨ, ਉਹ ਅੰਤਰਜਾਮੀ ਹਨ। ਮੈਂ ਤਾਂ ਉਹਨਾਂ ਦਾ ਇਕ ਛੋਟਾ ਜਿਹਾ ਸੇਵਕ ਹਾਂ। ਮੈਂ ਤੇਰੀ ਤਕਲੀਫ਼ ਕਿਵੇਂ ਦੂਰ ਕਰ ਸਕਦਾ ਹਾਂ। ਤੂੰ ਉਹਨਾਂ ਨੂੰ ਦੁਬਾਰਾ ਮਿਲ, ਉਹ ਸਰਬ ਸ਼ਕਤੀਮਾਨ ਹਨ ਤੈਨੂੰ ਉਹੀ ਠੀਕ ਕਰਨਗੇ।"

ਨਵਾਬ ਵਜ਼ੀਰ ਖ਼ਾਂ ਫਿਰ ਗੁਰੂ ਸਾਹਿਬ ਨੂੰ ਮਿਲਿਆ ਤੇ ਆਪਣੇ ਨਾਲ ਬੀਤੀ ਸਾਰੀ ਕਹਿ ਸੁਣਾਈ। ਗੁਰੂ ਜੀ ਉਸ ਉਪਰ ਮੇਹਰ ਦੀ ਨਜ਼ਰ ਕਰਦੇ ਹੋਏ ਮੁਸਕਰਾ ਪਏ। ਕਹਿਣ

ਲੱਗੇ, "ਉਹਨਾਂ ਨੂੰ ਨਿਮਰਤਾ ਨਾਲ ਕਹੋ ਕਿ ਮੈਂ ਤੁਹਾਨੂੰ ਭੇਜਿਆ ਹੈ। ਆਪਣੀ ਸ਼ਾਹੀ ਤਾਕਤ ਨਾ ਦਿਖਾਉਣਾ, ਉਹਨਾਂ ਨੂੰ ਆਪਣਾ ਵੈਦ ਸਮਝ ਕੇ ਨਿਮਰਤਾ ਨਾਲ ਜਾਉ। ਮੈਨੂੰ ਉਮੀਦ ਹੈ ਉਹ ਜ਼ਰੂਰ ਤੈਨੂੰ ਠੀਕ ਕਰ ਦੇਣਗੇ।" ਵਜ਼ੀਰ ਖ਼ਾਂ ਫਿਰ ਬਾਬਾ ਬੁੱਢਾ ਜੀ ਕੋਲ ਗਿਆ ਤੇ ਨਿਮਰਤਾ ਸਹਿਤ ਬੇਨਤੀ ਕੀਤੀ। ਬਾਬਾ ਬੁੱਢਾ ਜੀ ਨੇ ਵਜ਼ੀਰ ਖ਼ਾਂ ਨੂੰ ਜ਼ਮੀਨ ਤੇ ਸਿੱਧਾ ਲੇਟਣ ਵਾਸਤੇ ਕਿਹਾ ਤੇ ਇਕ ਸਿੱਖ ਨੂੰ ਗਾਰੇ ਦਾ ਭਰਿਆ ਬਾਟਾ ਲਿਆਉਣ ਲਈ ਕਿਹਾ। ਉਹ ਗਾਰੇ ਦਾ ਬਾਟਾ ਵਜ਼ੀਰ ਖ਼ਾਂ ਦੇ ਪੇਟ 'ਤੇ ਉਲਟਾ ਦਿੱਤਾ। ਵਜ਼ੀਰ ਖ਼ਾਂ ਨੂੰ ਕੁਝ ਦਰਦ ਤਾਂ ਹੋਇਆ, ਪਰ ਕੁਝ ਹੀ ਮਿੰਟਾਂ ਵਿਚ ਉਸ ਨੂੰ ਅਰਾਮ ਆ ਗਿਆ। ਉਹ ਉੱਠ ਕੇ ਖੜਾ ਹੋ ਗਿਆ। ਉਸ ਨੂੰ ਇਸ ਤਰ੍ਹਾਂ ਮਹਿਸੂਸ ਹੋਇਆ, ਜਿਵੇਂ ਉਸ ਦਾ ਜਲੋਧਰ ਦਾ ਰੋਗ (ਪੇਟ ਵਿਚ ਪਾਣੀ ਭਰ ਜਾਣਾ) ਬਿਲਕੁਲ ਠੀਕ ਹੋ ਗਿਆ ਹੈ। ਬੜਾ ਖ਼ੁਸ਼ ਹੋਇਆ ਤੇ ਬਾਬਾ ਬੁੱਢਾ ਜੀ ਦਾ ਧੰਨਵਾਦ ਕੀਤੀ।

ਬਾਅਦ ਵਿਚ ਵਜ਼ੀਰ ਖ਼ਾਂ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ ਤੇ ਮੁਸ਼ਕਿਲ ਦੇ ਸਮੇਂ ਗੁਰੂ ਜੀ ਦੀ ਮਦਦ ਵੀ ਕੀਤੀ।

**ਗੁਰਦੁਆਰਾ ਕੌਲਸਰ :–** ਮਾਤਾ ਕੌਲਾਂ ਲਾਹੌਰ ਦੇ ਕਾਜ਼ੀ ਰੁਸਤਮ ਖ਼ਾਂ ਦੀ ਬੇਟੀ ਸੀ। ਉਹ ਬਹੁਤ ਹੀ ਸਿਆਣੀ ਤੇ ਬੁੱਧੀਮਾਨ ਸੀ। ਜਦ ਉਸਨੇ ਆਪਣੀ ਪ੍ਰਾਇਮਰੀ ਦੀ ਪੜ੍ਹਾਈ ਪੂਰੀ ਕਰ ਲਈ ਤਾਂ ਕਾਜ਼ੀ ਨੇ ਉਸ ਨੂੰ ਉੱਚ ਵਿੱਦਿਆ ਵਾਸਤੇ ਸਾਈਂ ਮੀਆਂ ਮੀਰ ਦੇ ਸਕੂਲ ਵਿਚ ਦਾਖ਼ਲ ਕਰਵਾ ਦਿੱਤਾ। ਉਹ ਸਾਈਂ ਮੀਆਂ ਮੀਰ ਦੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਈ ਤੇ ਉਨ੍ਹਾਂ ਦੀ ਸ਼ਰਧਾਲੂ ਬਣ ਗਈ। ਸਾਈਂ ਮੀਆਂ ਮੀਰ ਜੀ ਸਿੱਖ ਗੁਰੂਆਂ ਦਾ ਬਹੁਤ ਸਨਮਾਨ ਕਰਦੇ ਸਨ। ਮੀਆਂ ਮੀਰ ਜੀ ਸਿੱਖ ਗੁਰੂਆਂ ਬਾਰੇ ਉਹਨਾਂ ਦੀ ਬਾਣੀ ਬਾਰੇ ਉਸ ਨੂੰ ਕੁਝ ਨਾ ਕੁਝ ਸੁਣਾਉਂਦੇ ਰਹਿੰਦੇ। ਸਾਈਂ ਜੀ ਨੇ ਗੁਰੂ ਹਰਿਗੋਬਿੰਦ ਜੀ ਬਾਰੇ ਵੀ ਉਸ ਨੂੰ ਦੱਸਿਆ।

ਸਾਈਂ ਮੀਆਂ ਮੀਰ ਜੀ ਨੂੰ ਗੁਰੂ ਸਾਹਿਬ ਦੇ ਕਈ ਸ਼ਬਦ ਜ਼ੁਬਾਨੀ ਯਾਦ ਸਨ। ਇਸ ਲਈ ਉਹ ਆਪਣੀ ਮਿੱਠੀ ਅਵਾਜ਼ ਵਿਚ ਉਹਨਾਂ ਨੂੰ ਅਕਸਰ ਗਾਉਂਦੇ। ਕੌਲਾਂ ਨੂੰ ਵੀ ਕਈ ਸ਼ਬਦ ਯਾਦ ਹੋ ਗਏ। ਉਹ ਵੀ ਜਦੋਂ ਆਪਣੀ ਮਿੱਠੀ ਅਵਾਜ਼ ਵਿਚ ਗਾਉਂਦੀ ਤਾਂ ਉਸ ਦੇ ਮਨ ਨੂੰ ਬੜੀ ਸ਼ਾਂਤੀ ਮਿਲਦੀ।

ਇਕ ਦਿਨ ਕਾਜ਼ੀ ਨੇ ਇਹ ਸ਼ਬਦ ਸੁਣੇ। ਉਹ ਬਹੁਤ ਕੱਟੜ ਮੁਸਲਮਾਨ ਸੀ। ਉਹ ਸਿੱਖਾਂ ਨੂੰ ਕਾਫ਼ਰ ਸਮਝਦਾ ਸੀ। ਇਸ ਲਈ ਉਹ ਕਦੀ ਨਹੀਂ ਚਾਹੁੰਦਾ ਸੀ ਕਿ ਉਸ ਦੀ ਬੇਟੀ ਕਿਸੇ ਕਾਫ਼ਰ ਦੇ ਗੀਤ ਗਾਏ। ਉਸ ਨੇ ਆਪਣੀ ਬੇਟੀ ਨੂੰ ਸ਼ਬਦ ਨਾ ਗਾਉਣ ਦੀ ਤਾੜਨਾ ਕੀਤੀ।

ਇਕ ਦਿਨ ਕੌਲਾਂ ਨੇ ਸਾਈਂ ਮੀਆਂ ਮੀਰ ਜੀ ਨੂੰ ਬੇਨਤੀ ਕੀਤੀ ਕਿ ਉਹ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨ ਕਰਨਾ ਚਾਹੁੰਦੀ ਹੈ। ਇਕ ਵਾਰੀ ਜਦੋਂ ਗੁਰੂ ਹਰਿਗੋਬਿੰਦ ਜੀ ਸਾਈਂ ਮੀਆਂ ਮੀਰ ਜੀ ਨੂੰ ਮਿਲਣ ਆਏ ਤਾਂ ਕੌਲਾਂ ਨੂੰ ਵੀ ਗੁਰੂ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਮੌਕਾ ਮਿਲ ਗਿਆ। ਉਹ ਗੁਰੂ ਸਾਹਿਬ ਤੋਂ ਇਤਨੀ ਪ੍ਰਭਾਵਿਤ ਹੋਈ ਕਿ ਆਪਣੇ ਆਪ ਨੂੰ ਦੁਨੀਆਂ ਦੀ ਸਭ ਤੋਂ ਖ਼ੁਸ਼ਕਿਸਮਤ ਔਰਤ ਸਮਝਣ ਲੱਗੀ। ਉਹ ਦਰਸ਼ਨ ਕਰ ਕੇ ਇਤਨੀ ਨਿਹਾਲ ਹੋ ਗਈ ਕਿ ਕੋਈ ਸੁੱਧ ਬੁੱਧ ਨਾ ਰਹੀ, ਮੂੰਹੋਂ ਕੋਈ ਸ਼ਬਦ ਨਾ ਨਿਕਲਿਆ। ਕੁਝ ਦੇਰ ਲਈ ਤਾਂ ਇਕ ਨਿਰਜੀਵ ਬੁੱਤ ਦੀ ਤਰ੍ਹਾਂ ਉਥੇ ਹੀ ਖੜੀ ਰਹਿ ਗਈ। ਸਾਈਂ ਮੀਆਂ ਮੀਰ ਜੀ ਨੇ ਲੜਕੀ ਦੇ ਸਿੱਖ ਧਰਮ ਨਾਲ ਪਿਆਰ ਬਾਰੇ ਗੁਰੂ ਜੀ ਨੂੰ ਦੱਸਿਆ। ਉਹਨਾਂ ਗੁਰੂ ਜੀ ਨੂੰ ਦੱਸਿਆ ਕਿ ਕੌਲਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਆਪਣੀ ਮਿੱਠੀ ਅਵਾਜ਼ ਵਿਚ ਬਹੁਤ ਸੋਹਣਾ ਗਾਉਂਦੀ ਹੈ। ਗੁਰੂ ਜੀ ਨੇ ਉਸ ਨੂੰ ਅਸ਼ੀਰਵਾਦ ਦਿੱਤਾ ਤੇ ਕਿਹਾ, "ਤੁਸੀਂ ਬਹੁਤ ਕਿਸਮਤ ਵਾਲੇ ਹੋ। ਜਿਹੜਾ ਪ੍ਰਮਾਤਮਾਂ ਦੀ ਉਸਤਤਿ ਵਿਚ ਗਾਉਂਦਾ ਹੈ ਉਹ ਉਸ ਪ੍ਰਮਾਤਮਾ ਦੀ ਮੇਹਰ ਦਾ ਪਾਤਰ ਬਣਦਾ ਹੈ।"

ਇਕ ਦਿਨ ਬੀਬੀ ਕੌਲਾਂ ਭਾਵੁਕ ਹੋ ਕੇ ਗੁਰਬਾਣੀ ਦੇ ਸ਼ਬਦ ਆਪਣੀ ਮਿੱਠੀ ਅਵਾਜ਼ ਵਿਚ ਉੱਚਾ ਗਾ ਰਹੀ ਸੀ। ਉਹ ਭੁੱਲ ਗਈ ਕਿ ਉਸ ਦਾ ਪਿਤਾ ਕਾਜ਼ੀ ਘਰ ਵਿਚ ਹੈ। ਜਦੋਂ ਕਾਜ਼ੀ ਨੇ ਉਸ ਦੀ ਅਵਾਜ਼ ਸੁਣੀ, ਤਾਂ ਉਹ ਇਤਨਾ ਗ਼ੁੱਸੇ ਵਿਚ ਆ ਗਿਆ ਕਿ ਸੋਟੀ ਨਾਲ ਬੇਟੀ ਨੂੰ ਬੇਰਹਿਮੀ ਨਾਲ ਮਾਰਨ ਲੱਗਾ। ਉਸ ਦੀ ਮਾਤਾ ਨੇ ਵਿਚ ਪੈ ਕੇ ਬੜੀ ਮੁਸ਼ਕਿਲ ਬੱਚੀ ਨੂੰ ਬਚਾਇਆ। ਪਰ ਪ੍ਰਮਾਤਮਾਂ ਦੇ ਪਿਆਰਿਆਂ ਨੂੰ ਇਸ ਮਾਰ ਦਾ ਕੀ ਅਸਰ। ਉਹਨਾਂ ਗੁਰਬਾਣੀ ਦੇ ਸ਼ਬਦ ਦਿਨ ਰਾਤ ਗਾਉਣੇ ਸ਼ੁਰੂ ਕਰ ਦਿੱਤੇ। ਜਦੋਂ ਕਾਜ਼ੀ ਨੇ ਉਸ ਦੀ ਨਿਡਰਤਾ ਦੇਖੀ ਤਾਂ ਆਪਣੇ ਹੀ ਸਾਥੀ ਮੁਲਾਨਾ ਨਾਲ ਸਲਾਹ ਕਰ ਕੇ ਫ਼ਤਵਾ ਪੜਵਾ ਦਿੱਤਾ। ਕੁਰਾਨ ਅਨੁਸਾਰ ਕੌਲਾਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ। ਜਦੋਂ ਕੌਲਾਂ ਦੀ ਮਾਤਾ ਨੇ ਸੁਣਿਆ ਤਾਂ ਕੌਲਾਂ ਨੂੰ ਸਾਈਂ ਮੀਆਂ ਮੀਰ ਜੀ ਦੇ ਸਕੂਲ ਭੇਜ ਦਿੱਤਾ। ਉਹਨੇ ਮੀਆਂ ਜੀ ਨੂੰ ਆਪਣੀ ਮੌਤ ਦੀ ਸਜ਼ਾ ਬਾਰੇ ਦੱਸਿਆ। ਸਾਈਂ ਮੀਆਂ ਮੀਰ ਜੀ ਜਾਣਦੇ ਸਨ ਕਿ ਨਵਾਬ ਵਜ਼ੀਰ ਖ਼ਾਨ ਤੇ ਬਾਦਸ਼ਾਹ ਜਹਾਂਗੀਰ ਗੁਰੂ ਹਰਿਗੋਬਿੰਦ ਸਾਹਿਬ ਦੇ ਚੰਗੇ ਮਿੱਤਰ ਹਨ। ਇਸ ਲਈ ਉਹਨਾਂ ਨੇ ਬੀਬੀ ਕੌਲਾਂ ਨੂੰ ਅੰਮ੍ਰਿਤਸਰ ਭੇਜਣ ਦਾ ਸੋਚ ਲਿਆ। ਉਹਨਾਂ ਸ਼ਾਹ ਅਬਦੁਲ ਯਾਰ ਨੂੰ ਬੁਲਾ ਕੇ ਸਮਝਾਇਆ ਕਿ ਕੌਲਾਂ ਨੂੰ ਅੰਮ੍ਰਿਤਸਰ ਲੈ ਜਾਵੇ। ਅਬਦੁਲ ਯਾਰ ਨੂੰ ਇਹ ਵੀ ਸਮਝਾ ਦਿੱਤਾ ਕਿ ਕੌਲਾਂ ਨੂੰ ਅੰਮ੍ਰਿਤਸਰ ਗੁਰੂ ਹਰਿਗੋਬਿੰਦ ਜੀ ਨੂੰ ਸੌਂਪ ਦੇਵੇ ਤਾਂ ਕਿ ਉਸ ਦੇ ਰਹਿਣ ਦਾ ਠੀਕ ਇੰਤਜਾਮ ਹੋ ਸਕੇ।

ਉਹ ਸਵੇਰੇ ਤੜਕੇ ਹੀ ਅੰਮ੍ਰਿਤਸਰ ਪਹੁੰਚ ਗਿਆ ਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲ ਕੇ ਕੌਲਾਂ ਬਾਰੇ ਸਾਰੀ ਗੱਲ ਦੱਸੀ। ਗੁਰੂ ਜੀ ਨੇ ਉਸ ਨੂੰ ਕਿਹਾ ਕਿ ਸਾਈਂ ਜੀ ਨੂੰ ਕਹਿ ਦੇਣਾ ਕਿ ਕੌਲਾਂ ਬਾਰੇ ਕੋਈ ਫ਼ਿਕਰ ਨਾ ਕਰਨ, ਉਸ ਦੇ ਰਹਿਣ ਦਾ ਠੀਕ ਇੰਤਜਾਮ ਕਰ ਦਿੱਤਾ ਜਾਏਗਾ। ਅਗਲੇ ਹੀ ਦਿਨ ਗੁਰੂ ਸਾਹਿਬ ਨੇ ਹਰਿਮੰਦਰ ਸਾਹਿਬ ਦੇ ਹੀ ਨਜ਼ਦੀਕ ਇਕ ਘਰ ਕੌਲਾਂ ਨੂੰ ਦੇ ਦਿੱਤਾ। ਉਸ ਦੇ ਖਾਣ ਪੀਣ ਤੇ ਕੱਪੜਿਆਂ ਦਾ ਵੀ ਇੰਤਜ਼ਾਮ ਕਰ ਦਿੱਤਾ। ਉਸ ਦੇ ਸਾਥ ਲਈ ਇਕ ਔਰਤ ਨੂੰ ਉਸ ਦੀ ਸੇਵਾ ਵਿਚ ਰੱਖ ਦਿੱਤਾ। ਹੁਣ ਇਥੇ ਬੀਬੀ ਕੌਲਾਂ ਆਜ਼ਾਦ ਸੀ ਗੁਰੂ ਸ਼ਬਦਾਂ ਨੂੰ ਆਪਣੀ ਇੱਛਾ ਅਨੁਸਾਰ ਗਾਉਂਦੀ।

ਇਕ ਦਿਨ ਮਾਤਾ ਕੌਲਾ ਨੇ ਆਪਣੀ ਨੌਕਰਾਣੀ ਨੂੰ ਗੁਰੂ ਸਾਹਿਬ ਦੇ ਘਰ ਚੱਲਣ ਲਈ ਕਿਹਾ। ਨੌਕਰਾਣੀ ਉਸ ਨੂੰ ਨਾਲ ਲੈ ਕੇ ਗੁਰੂ ਕੇ ਮਹਿਲ ਆ ਗਈ। ਇਥੇ ਉਸ ਨੇ ਗੁਰੂ ਸਾਹਿਬ ਦੇ ਪਿਆਰੇ ਬੱਚਿਆਂ ਨੂੰ ਖੇਡਦੇ ਦੇਖਿਆ। ਉਸ ਨੂੰ ਬੱਚਿਆਂ ਨਾਲ ਖੇਡਣਾ ਚੰਗਾ ਲੱਗਾ। ਉਸ ਨੇ ਪੂਰਾ ਦਿਨ ਉਹਨਾਂ ਨਾਲ ਬਿਤਾਇਆ। ਜਦ ਉਹ ਆਪਣੇ ਘਰ ਵਾਪਿਸ ਆਉਣ ਲੱਗੀ ਤਾਂ ਉਸ ਦਾ ਮਨ ਉਦਾਸ ਹੋ ਗਿਆ। ਉਹਦੇ ਮਨ ਵਿਚ ਵੀ ਇਕ ਬੱਚੇ ਦੀ ਮਾਂ ਬਣਨ ਦੀ ਇੱਛਾ ਜਾਗੀ। ਇਕ ਦਿਨ ਜਦ ਗੁਰੂ ਹਰਿਗੋਬਿੰਦ ਜੀ ਉਸ ਨੂੰ ਦੇਖਣ ਆਏ ਤਾਂ ਉਸ ਦਾ ਉਤਰਿਆ ਚਿਹਰਾ ਵੇਖ ਕੇ ਹੈਰਾਨ ਰਹਿ ਗਏ। ਗੁਰੂ ਜੀ ਨੇ ਉਸ ਨੂੰ ਉਦਾਸੀ ਦਾ ਕਾਰਣ ਪੁੱਛਿਆ। ਕੌਲਾਂ ਨੇ ਆਪਣੀ ਇੱਛਾ ਜ਼ਾਹਿਰ ਕੀਤੀ। ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਇਹ ਬੱਚੇ ਤਾਂ ਜਨਮ ਲੈਂਦੇ ਹਨ ਤੇ ਫਿਰ ਮਰ ਜਾਂਦੇ ਹਨ। ਪਰ ਅਸੀਂ ਤੈਨੂੰ ਸਦਾ ਰਹਿਣ ਵਾਲਾ ਪੁੱਤਰ ਦਿਆਂਗੇ। ਉਹਨਾਂ ਉਸ ਨੂੰ ਦੱਸਿਆ ਕਿ ਉਸ ਦੇ ਘਰ ਦੇ ਬਾਹਰ ਉਸ ਦੇ ਨਾਮ ਤੇ ਇਕ ਸਰੋਵਰ ਬਣਵਾਇਆ ਜਾਏਗਾ।" ਇਸ ਸਰੋਵਰ ਦਾ ਨਾਮ ਕੌਲਸਰ ਰੱਖਿਆ ਗਿਆ। ਇਹ ਸਰੋਵਰ ਬਾਬਾ ਅਟੱਲ ਰਾਏ ਦੇ ਗੁਰਦੁਆਰੇ ਦੇ ਨੇੜੇ ਹੈ। ਸਰੋਵਰ ਦੇ ਕਿਨਾਰੇ ਮਾਤਾ ਕੌਲਾਂ ਦਾ ਸੁੰਦਰ ਗੁਰਦੁਆਰਾ ਹੈ।

**ਸਿੱਖ ਅਜਾਇਬ ਘਰ :–** ਇਹ ਅਜਾਇਬ ਘਰ ਦਰਬਾਰ ਸਾਹਿਬ ਦੇ ਮੁੱਖ ਦਰਵਾਜ਼ੇ ਦੀ ਪਹਿਲੀ ਮੰਜ਼ਿਲ 'ਤੇ ਹੈ। ਬਹਾਦਰ ਸਿੱਖਾਂ ਦੇ ਸਿੱਖ ਇਤਿਹਾਸ ਵਿਚੋਂ ਹੋਰ ਸਿੱਖਾਂ ਦੇ ਗੌਰਵਸ਼ਾਲੀ ਚਿੱਤਰ ਇਸ ਵਿਚ ਦੇਖਣ ਨੂੰ ਮਿਲਦੇ ਹਨ। ਇਥੇ ਕੁਝ ਮਹੱਤਵ ਪੂਰਨ ਦਸਤਾਵੇਜ਼ ਸਮੇਂ ਸਮੇਂ ਦੇ ਸਿੱਕੇ, ਹਸਤ ਲਿਖਤ ਦਸਤਾਵੇਜ, ਪੁਰਾਣੇ ਹਥਿਆਰ ਅਤੇ ਸਿੱਖਾਂ ਨੂੰ ਗੁਰੂ ਸਾਹਿਬਾਂ ਵੱਲੋਂ ਭੇਜੇ ਗਏ ਹੁਕਮਨਾਮੇ ਰੱਖੇ ਗਏ ਹਨ। ਕਿਹਾ ਜਾਂਦਾ ਹੈ ਕਿ ਅਪਰੇਸ਼ਨ ਬਲਿਊ ਸਟਾਰ ਦੇ ਸਮੇਂ ਬਹੁਤ ਸਾਰਾ ਸਮਾਨ ਤੇ ਲਿਖਤਾਂ ਨਸ਼ਟ ਵੀ ਹੋ ਗਈਆਂ।

**ਗੁਰਦੁਆਰਾ ਸ਼ਹੀਦ ਗੰਜ ਬਾਬਾ ਗੁਰਬਖ਼ਸ਼ ਸਿੰਘ ਜੀ :–** 1764 ਈ: ਵਿਚ ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ਦਰਬਾਰ ਸਾਹਿਬ 'ਤੇ ਹਮਲਾ ਕੀਤਾ

ਤਾਂ ਸਿਰਫ 30 ਸਿੰਘ ਦਰਬਾਰ ਸਾਹਿਬ ਦੀ ਸੁਰੱਖਿਆ ਲਈ ਮੌਜਦੂ ਸਨ। ਬਾਬਾ ਗੁਰਬਖ਼ਸ਼ ਸਿੰਘ ਇਹਨਾਂ 30 ਨਿਹੰਗ ਸਿੰਘਾਂ ਦੇ ਜਥੇਦਾਰ ਸਨ। ਬਾਬਾ ਗੁਰਬਖ਼ਸ਼ ਸਿੰਘ ਤੇ ਉਹਨਾਂ ਦੇ ਸਿੰਘ ਬਹੁਤ ਬਹਾਦਰੀ ਨਾਲ ਦਰਬਾਰ ਸਾਹਿਬ ਦੀ ਰੱਖਿਆ ਕਰਦੇ ਲੜਾਈ ਵਿਚ ਸ਼ਹੀਦ ਹੋ ਗਏ, ਇਹ ਗੁਰਦੁਆਰਾ ਉਨ੍ਹਾਂ ਦੀ ਯਾਦ ਵਿਚ ਹੈ। ਇਹ ਗੁਰਦੁਆਰਾ ਅਕਾਲ ਤਖ਼ਤ ਦੇ ਬਿਲਕੁਲ ਪਿਛਲੇ ਹਿੱਸੇ ਵਿਚ ਹੈ।

**ਥੜ੍ਹਾ ਸਾਹਿਬ (ਅਠਸਠ ਤੀਰਥ) :–** ਦੁੱਖ ਭੰਜਨੀ ਬੇਰ ਦੇ ਨੇੜੇ ਇਕ ਪਵਿੱਤਰ ਚਬੂਤਰਾ ਹੈ। ਇਸ ਜਗ੍ਹਾ 'ਤੇ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਬੈਠ ਕੇ ਸਰੋਵਰ ਤੇ ਹਰਿਮੰਦਰ ਸਾਹਿਬ ਦੀ ਸੇਵਾ ਕਰਵਾਉਂਦੇ ਸਨ। ਕਿਹਾ ਜਾਂਦਾ ਹੈ ਕਿ ਨਵਾਬ ਵਜ਼ੀਰ ਖ਼ਾਂ ਨੂੰ ਵੀ ਬਾਬਾ ਬੁੱਢਾ ਜੀ ਨੇ ਗਾਰੇ ਦਾ ਬਾਟਾ ਉਸ ਦੇ ਪੇਟ ਤੇ ਸੁੱਟ ਕੇ ਇਥੇ ਹੀ ਠੀਕ ਕੀਤਾ ਸੀ।

**ਸ਼ਹੀਦ ਬੁੰਗਾ ਬਾਬਾ ਦੀਪ ਸਿੰਘ ਜੀ :–** ਬਾਬਾ ਦੀਪ ਸਿੰਘ ਜੀ ਬਹੁਤ ਹੀ ਰੱਬ ਨਾਲ ਜੁੜੇ ਹੋਏ ਸਿੱਖ ਵਿਦਵਾਨ ਸੀ। ਉਹ ਸ਼ਹੀਦ ਮਿਸਲ ਦੇ ਸਰਦਾਰ ਵੀ ਸਨ। ਉਹ ਦਮਦਮੀ ਟਕਸਾਲ ਦੇ ਪਹਿਲੇ ਮੁੱਖੀ ਬਣੇ। ਜਦੋਂ ਗੁਰੂ ਗੋਬਿੰਦ ਸਿੰਘ ਜੀ ਦੱਖਣ ਵੱਲ ਜਾਣ ਲੱਗੇ ਤਾਂ ਬਾਬਾ ਦੀਪ ਸਿੰਘ ਨੂੰ ਦਮਦਮਾ ਸਾਹਿਬ (ਬਠਿੰਡਾ) ਰਹਿ ਕੇ ਗੁਰੂ ਗ੍ਰੰਥ ਸਾਹਿਬ ਦੀਆਂ ਹੋਰ ਬੀੜਾਂ ਤਿਆਰ ਕਰਨ ਨੂੰ ਕਿਹਾ।

ਜਦ ਅਹਿਮਦ ਸ਼ਾਹ ਅਬਦਾਲੀ ਨੇ ਹਰਿਮੰਦਰ ਸਾਹਿਬ ਨੂੰ ਢਾਹ ਦਿੱਤਾ ਤੇ ਸਰੋਵਰ ਵਿਚ ਮਿੱਟੀ ਭਰਵਾ ਦਿੱਤਾ ਤਾਂ ਉਹਨਾਂ ਅਫ਼ਗਾਨ ਹਮਲਾਵਰ ਤੋਂ ਇਸ ਕੋਝੀ ਹਰਕਤ ਦਾ ਬਦਲਾ ਲੈਣ ਦੀ ਸਹੁੰ ਖਾਧੀ। ਉਹਨਾਂ ਇਕ ਵੱਡੀ ਗਿਣਤੀ ਵਿਚ ਸਿੱਖ ਫ਼ੌਜ ਦਾ ਸੰਗਠਨ ਕੀਤਾ ਤੇ ਅੰਮ੍ਰਿਤਸਰ ਵੱਲ ਚਾਲੇ ਪਾ ਦਿੱਤੇ। ਜਦੋਂ ਇਹ ਮਰਜੀਵੜਿਆਂ ਦੀ 6000 ਦੀ ਫ਼ੌਜ ਤਰਨਤਾਰਨ ਪਹੁੰਚੀ ਤਾਂ ਉਹਨਾਂ ਇਕ ਲਕੀਰ ਜ਼ਮੀਨ ਤੇ ਖਿੱਚ ਦਿੱਤੀ ਤੇ ਇਹ ਕਿਹਾ, "ਜਿਹੜਾ ਆਪਣੀ ਜਾਨ ਤਲੀ ਤੇ ਧਰ ਕੇ ਸ਼ਹੀਦ ਹੋਣ ਲਈ ਤਿਆਰ ਹੈ ਉਹ ਇਸ ਲਕੀਰ ਨੂੰ ਪਾਰ ਕਰੇ।" ਸਾਰੇ ਸਿੱਖਾਂ ਨੇ ਇਸ ਲਕੀਰ ਨੂੰ ਪਾਰ ਕਰਕੇ ਦਰਬਾਰ ਸਾਹਿਬ ਅੰਮ੍ਰਿਤਸਰ ਵੱਲ ਚਾਲੇ ਪਾ ਦਿੱਤੇ। ਘਮਸਾਨ ਦਾ ਯੁੱਧ ਹੋਇਆ, ਅੰਮ੍ਰਿਤਸਰ ਸ਼ਹਿਰ ਤੋਂ 4 ਮੀਲ ਪਹਿਲਾਂ ਹੀ ਬਾਬਾ ਦੀਪ ਸਿੰਘ ਦੀ ਗਰਦਨ ਤੇ ਵਾਰ ਹੋਇਆ ਤੇ ਗਰਦਨ ਧੜ ਨਾਲੋਂ ਅਲੱਗ ਹੋ ਗਈ। ਪਰ ਉਹਨਾਂ ਹਰਿਮੰਦਰ ਸਾਹਿਬ ਪ੍ਰਕਰਮਾਂ ਵਿਚ ਪਹੁੰਚਣ ਦੀ ਕਸਮ ਖਾਧੀ ਸੀ।

ਇਹ ਕਿਹਾ ਜਾਂਦਾ ਹੈ ਕਿ ਪ੍ਰਮਾਤਮਾ ਦੀ ਮੇਹਰ ਦਾ ਸਦਕਾ ਉਹਨਾਂ ਵਿਚ ਐਸੀ ਸ਼ਕਤੀ ਆਈ ਕਿ ਬਾਬਾ ਜੀ ਨੇ ਆਪਣਾ ਸਿਰ ਆਪਣੀ ਤਲੀ ਤੇ ਟਿਕਾ ਲਿਆ ਤੇ ਦੂਸਰੇ ਹੱਥ ਨਾਲ ਖੰਡਾ ਵਾਹੁੰਦੇ, ਦੁਸ਼ਮਣ ਦਾ ਨਾਸ਼ ਕਰਕੇ ਅੰਮ੍ਰਿਤਸਰ ਪਹੁੰਚ ਗਏ।

ਅਖੀਰ ਉਹ ਦਰਬਾਰ ਸਾਹਿਬ ਪ੍ਰਕਰਮਾਂ ਵਿਚ ਪਹੁੰਚ ਗਏ। ਉਹ ਜਗ੍ਹਾ ਜਿਥੇ ਬਾਬਾ ਦੀਪ ਸਿੰਘ ਜੀ ਨੇ ਪਰਕਰਮਾਂ ਵਿਚ ਆਪਣਾ ਸੀਸ ਰੱਖਿਆ, ਉਸ ਨੂੰ ਸ਼ਹੀਦ ਬੁੰਗਾ ਬਾਬਾ ਦੀਪ ਸਿੰਘ ਕਿਹਾ ਜਾਂਦਾ ਹੈ। ਇਸ ਜਗ੍ਹਾ 'ਤੇ ਉਹਨਾਂ ਦੀ ਯਾਦ ਵਿਚ ਛੋਟਾ ਜਿਹਾ ਗੁਰਦੁਆਰਾ ਪ੍ਰਕਰਮਾਂ ਵਿਚ ਹੀ ਹੈ। ਹਰ ਯਾਤਰੂ ਬੜੀ ਹੀ ਸ਼ਰਧਾ ਨਾਲ ਇਥੇ ਸੀਸ ਝੁਕਾਉਂਦਾ ਹੈ। ਇਥੇ ਨਾਲ ਹੀ ਲੱਗੇ ਇਕ ਤਖ਼ਤੇ 'ਤੇ ਸਾਰਾ ਇਤਿਹਾਸ ਲਿਖਿਆ ਹੋਇਆ ਹੈ।

**ਹਰਿ ਕੀ ਪਉੜੀ :–** ਇਹ ਹਰਿਮੰਦਰ ਸਾਹਿਬ ਦੇ ਪੂਰਬ ਦਿਸ਼ਾ ਵਿਚ ਹੈ। ਇਹ ਵੀ ਕਿਹਾ ਜਾਂਦਾ ਹੈ। ਇਹਨਾਂ ਪੌੜੀਆਂ 'ਤੇ ਬੈਠ ਕੇ ਗੁਰੂ ਅਰਜਨ ਦੇਵ ਜੀ ਪ੍ਰਮਾਤਮਾਂ ਦੀ ਭਗਤੀ ਕਰਿਆ ਕਰਦੇ ਸਨ। ਹੁਣ ਸ਼ਰਧਾਲੂ ਇਥੋਂ ਅੰਮ੍ਰਿਤ ਦਾ ਚੂਲਾ ਲੈ ਕੇ ਪ੍ਰਮਾਤਮਾਂ ਦੀਆਂ ਖ਼ੁਸ਼ੀਆਂ ਲੈਂਦੇ ਹਨ। ਪਰ ਇਥੇ ਮੂੰਹ ਹੱਥ ਵੀ ਧੋਣਾ ਮਨ੍ਹਾਂ ਹੈ। ਹਰਿ ਕੀ ਪੌੜੀ ਦਾ ਉਪਰਲਾ ਹਿੱਸਾ ਖੁੱਲ੍ਹਾ ਬਣਾਇਆ ਗਿਆ ਤਾਂ ਕਿ ਯਾਤਰੂਆਂ ਨੂੰ ਅੰਮ੍ਰਿਤ ਲੈਣ ਵਿਚ ਮੁਸ਼ਕਿਲ ਨਾ ਹੋਵੇ। ਉਸ ਦੀ ਉਪਰਲੀ ਮੰਜ਼ਿਲ 'ਤੇ ਅਖੰਡ ਪਾਠ ਸਾਹਿਬ ਹੁੰਦੇ ਰਹਿੰਦੇ ਹਨ। ਇਥੇ ਰੱਖੇ ਗੁਰੂ ਗ੍ਰੰਥ ਸਾਹਿਬ ਦਾ ਆਕਾਰ ਦੁਨੀਆਂ ਵਿਚ ਸਭ ਤੋਂ ਵੱਡੇ ਗੁਰੂ ਗ੍ਰੰਥ ਸਾਹਿਬ ਦਾ ਆਕਾਰ ਹੈ। ਇਸ ਦੇ ਅੰਕ ਦੀ 9 ਫੁੱਟ ਚੌਰਸ ਹੈ ਇਕ ਅੱਖਰ ਦੀ ਬਨਾਵਟ ਦਾ ਆਕਾਰ 3 ਇੰਚ ਚੌਰਸ ਹੈ।

ਇਹ ਕਿਹਾ ਜਾਂਦਾ ਹੈ ਕਿ ਦਰਬਾਰ ਸਾਹਿਬ ਦੀ ਉਸਾਰੀ ਸਮੇਂ ਪ੍ਰਮਾਤਮਾਂ ਨੇ ਦੇਵਤਿਆਂ ਦੇ ਨਾਲ ਆ ਕੇ ਇਥੋਂ ਦੀ ਆਪ ਖੁਦਾਈ ਕੀਤੀ।

ਗੁਰੂ ਅਰਜਨ ਦੇਵ ਜੀ ਨੇ ਇਸ ਪੌੜੀ ਦਾ ਨਾਮ ਆਪ ਹਰਿ ਕੀ ਪੌੜੀ (ਪ੍ਰਮਾਤਮਾ ਦੀ ਪੌੜੀ) ਰੱਖਿਆ।

**ਬੁੰਗੇ :–** ਹਰਿਮੰਦਰ ਸਾਹਿਬ ਦੀ ਪ੍ਰਕਰਮਾਂ ਦੇ ਨਾਲ ਸਿੱਖ ਸਰਦਾਰਾਂ ਵਲੋਂ ਬਣਾਈਆਂ ਗਈਆਂ ਉੱਚੀਆਂ ਤੇ ਵੱਡੀਆਂ ਇਮਾਰਤਾਂ ਨੂੰ ਬੁੰਗਾ ਕਿਹਾ ਗਿਆ ਹੈ। ਜਦੋਂ ਮਿਸਲਾਂ ਦੇ ਸਰਦਾਰ ਅੰਮ੍ਰਿਤਸਰ ਆਉਂਦੇ ਤਾਂ ਇਹਨਾਂ ਬੁੰਗਿਆਂ ਵਿਚ ਰਹਿੰਦੇ। ਇਹ ਬੁੰਗੇ ਹੋਰ ਆਏ ਯਾਤਰੂਆਂ ਨੂੰ ਰਹਿਣ ਲਈ ਵੀ ਦਿੱਤੇ ਜਾਂਦੇ। 84 ਦੇ ਕਰੀਬ ਬੁੰਗੇ ਮਿਸਲਾਂ ਦੇ ਸਰਦਾਰਾਂ ਵੱਲੋਂ ਬਣਵਾਏ ਗਏ। ਪਰ ਇਹਨਾਂ ਦੇ ਨਾਮ ਦਾ ਪਤਾ ਨਹੀਂ ਲੱਗ ਸਕਿਆ। ਹੁਣ

ਸਿਰਫ 2 ਬੁੰਗੇ ਰਹਿ ਗਏ ਹਨ ਜਿਨ੍ਹਾਂ ਦੀ ਰਾਮਗੜ੍ਹੀਆ ਬਰਾਦਰੀ ਨੇ ਮਰੰਮਤ ਕਰਵਾਈ

**ਨਿਸ਼ਾਨ ਸਾਹਿਬ :–** ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਗੱਦੀ ਤੇ ਬੈਠਣ ਲੱਗਿਆਂ ਦੋ ਕ੍ਰਿਪਾਨਾਂ ਧਾਰਨ ਕੀਤੀਆਂ। ਇਕ ਸ਼ਕਤੀ ਦਾ ਪ੍ਰਤੀਕ ਤੇ ਦੂਸਰਾ ਭਗਤੀ ਦਾ ਪ੍ਰਤੀਕ ਹੈ। ਜਿਸ ਨੂੰ ਮੀਰੀ ਤੇ ਪੀਰੀ ਕਿਹਾ ਗਿਆ। ਇਸ ਦੀ ਨਿਸ਼ਾਨੀ ਵਜੋਂ, ਮੀਰੀ ਦਾ ਪ੍ਰਤੀਕ ਅਕਾਲ ਤਖ਼ਤ ਦੀ ਉਸਾਰੀ ਹਰਿਮੰਦਰ ਸਾਹਿਬ ਦੇ ਬਿਲਕੁਲ ਸਾਹਮਣੇ ਕਰਵਾਈ ਗਈ। ਜਿਥੇ ਸਿੱਖਾਂ ਦੇ ਆਪਸੀ ਮੱਤ ਭੇਦ ਦਾ ਫ਼ੈਸਲਾ ਕੀਤਾ ਜਾਂਦਾ। ਇਹ ਸਿੱਖਾਂ ਦੀ ਸਭ ਤੋਂ ਉੱਚੀ ਅਦਾਲਤ ਦਾ ਵੀ ਰੂਪ ਹੈ। ਅਕਾਲ ਤਖ਼ਤ ਜੇ ਮੀਰੀ ਦਾ ਪ੍ਰਤੀਕ ਹੈ ਤਾਂ ਹਰਿਮੰਦਰ ਸਾਹਿਬ ਪੀਰੀ ਦਾ। ਅਕਾਲ ਤਖ਼ਤ ਦੇ ਨੇੜੇ ਹੀ ਦੋ ਨਿਸ਼ਾਨ ਸਾਹਿਬ ਮੀਰੀ ਤੇ ਪੀਰੀ ਦੀ ਯਾਦ ਦਿਵਾਉਂਦੇ ਹਨ। ਹਰਿਮੰਦਰ ਸਾਹਿਬ ਦੀ ਤਰਫ ਦਾ ਨਿਸ਼ਾਨ ਸਾਹਿਬ ਪੀਰੀ ਦਾ ਪ੍ਰਤੀਕ ਹੈ, ਅਤੇ ਅਕਾਲ ਤਖ਼ਤ ਵਾਲੇ ਪਾਸੇ ਦਾ ਨਿਸ਼ਾਨ ਸਾਹਿਬ ਮੀਰੀ ਦਾ। ਦੋਨਾਂ ਦੀ ਲੰਬਾਈ ਵਿਚ ਵੀ ਅੰਤਰ ਹੈ। ਹਰਿਮੰਦਰ ਸਾਹਿਬ ਦੇ ਪਾਸੇ ਵਾਲਾ ਪੀਰੀ ਦਾ ਨਿਸ਼ਾਨ ਸਾਹਿਬ ਇਕ ਫੁੱਟ ਉੱਚਾ ਹੈ। ਇਸ ਤੋਂ ਸਾਫ਼ ਪਤਾ ਚੱਲਦਾ ਹੈ ਕਿ ਗੁਰੂ ਸਾਹਿਬ ਨੇ ਮੀਰੀ ਅਰਥਾਤ ਸ਼ਕਤੀ ਨਾਲੋਂ ਭਗਤੀ ਨੂੰ ਜ਼ਿਆਦਾ ਮਹੱਤਵਪੂਰਨ ਸਮਝਿਆ। ਇਹ ਦੋ ਨਿਸ਼ਾਨ ਸਾਹਿਬ ਇਸ ਗੱਲ ਦਾ ਵੀ ਪ੍ਰਤੀਕ ਹਨ ਕਿ ਸਿੱਖੀ ਵਿਚ ਧਰਮ ਤੇ ਰਾਜਨੀਤੀ ਨਾਲ ਨਾਲ ਚੱਲਦੀ ਹੈ।

**ਕੜਾਹ ਪ੍ਰਸ਼ਾਦ :–** ਪ੍ਰਸ਼ਾਦ ਦਾ ਅਰਥ ਹੈ ਕ੍ਰਿਪਾ। ਜਦੋਂ ਗੁਰੂ ਪ੍ਰਸੰਨ ਹੁੰਦਾ ਹੈ ਉਹ ਆਪਣੇ ਸਿੱਖਾਂ ਤੇ ਕ੍ਰਿਪਾ ਕਰਦਾ ਹੈ ਮੇਹਰ ਕਰਦਾ ਹੈ। ਹਰਿਮੰਦਰ ਸਾਹਿਬ ਆਉਣ ਵਾਲਾ ਹਰ ਯਾਤਰੂ ਕੜਾਹ ਪ੍ਰਸ਼ਾਦ ਚੜ੍ਹਾਉਂਦਾ ਹੈ। ਚੜ੍ਹਿਆ ਹੋਇਆ ਪ੍ਰਸ਼ਾਦ ਹਰ ਕਿਸੇ ਨੂੰ ਬਿਨਾਂ ਭੇਦ ਭਾਵ ਦਿੱਤਾ ਜਾਂਦਾ ਹੈ। ਇਹ ਪ੍ਰਸ਼ਾਦ ਦਰਸ਼ਨੀ ਡਿਉੜੀ ਦੇ ਖੁੱਲ੍ਹਣ ਤੋਂ ਲੈ ਕੇ ਬੰਦ ਹੋਣ ਤੱਕ ਵਰਤਾਇਆ ਜਾਂਦਾ ਹੈ। ਹਰਿਮੰਦਰ ਸਾਹਿਬ ਅੰਦਰ ਪ੍ਰਸ਼ਾਦ ਚੜ੍ਹਾਉਣ ਵਾਸਤੇ, ਪ੍ਰਕਰਮਾਂ ਵਿਚ ਬਣੇ ਕਮਰਿਆਂ ਤੋਂ ਯਾਤਰੂ ਪ੍ਰਸ਼ਾਦ ਖਰੀਦ ਲੈਂਦੇ ਹਨ। ਅੱਜ ਕੱਲ ਕੜਾਹ ਪ੍ਰਸ਼ਾਦ ਲਾਚੀ ਬੇਰ ਦੇ ਨਾਲ ਜਿਧਰ ਸੰਗਤ ਹਰਿਮੰਦਰ ਸਾਹਿਬ ਮੱਥਾ ਟੇਕ ਕੇ ਵਾਪਿਸ ਬਾਹਰ ਆਉਂਦੀ ਹੈ ਉਥੇ ਵਰਤਾਇਆਂ ਜਾਂਦਾ ਹੈ।

**ਗੁਰੂ ਕਾ ਲੰਗਰ :–** ਸਭ ਤੋਂ ਪਹਿਲਾਂ ਲੰਗਰ ਬਾਬੇ ਨਾਨਕ ਨੇ ਕਰਤਾਰ ਪੁਰ (ਪਾਕਿਸਤਾਨ) ਵਿਚ ਸ਼ੁਰੂ ਕੀਤਾ। ਲੰਗਰ ਦਾ ਸਿਧਾਂਤ ਸਾਰੀਆਂ ਜਾਤੀਆਂ ਨੂੰ ਇਕ ਜਗ੍ਹਾ ਇਕੱਠਾ ਕਰ ਕੇ ਜਾਤ-ਪਾਤ ਤੋਂ ਰਹਿਤ ਕਰਨਾ ਸੀ। ਗੁਰੂ ਅੰਗਦ ਦੇਵ ਜੀ ਨੇ ਇਸ ਪ੍ਰਥਾ ਨੂੰ ਹੋਰ ਪੱਕਾ ਕੀਤਾ ਤੇ ਇਸ ਨੂੰ ਹੋਰ ਸਨਮਾਨ ਬਖਸ਼ਿਆ। ਗੁਰੂ ਅੰਗਦ ਦੇਵ ਜੀ ਦੇ ਸਮੇ

ਲੰਗਰ ਦਾ ਸਾਰਾ ਇੰਤਜਾਮ ਉਹਨਾਂ ਦੀ ਪਤਨੀ ਮਾਤਾ ਖੀਵੀ ਜੀ ਦੇ ਹੱਥ ਸੀ। ਮਾਤਾ ਖੀਵੀ ਜੀ ਲੰਗਰ ਤਿਆਰ ਕਰਨ ਤੋਂ ਲੈ ਕੇ ਵਰਤਾਉਣ ਤੱਕ ਦੇ ਸਾਰੇ ਇੰਤਜਾਮ ਵੇਖਦੇ।

ਗੁਰੂ ਅਮਰਦਾਸ ਜੀ ਨੇ ਇਸ ਲੰਗਰ ਦੀ ਪ੍ਰਥਾ ਨੂੰ ਹੋਰ ਅੱਗੇ ਵਧਾਉਂਦੇ ਹੋਏ ਪਹਿਲੇ ਪੰਗਤ ਫਿਰ ਸੰਗਤ ਦਾ ਸਿਧਾਂਤ ਦਿੱਤਾ। ਜਿਸ ਦਾ ਅਰਥ ਸੀ, ਜੋ ਵੀ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਵੇ ਪਹਿਲਾਂ ਲੰਗਰ ਛਕੇ। ਇਤਿਹਾਸਕਾਰ ਲਿਖਦੇ ਹਨ ਕਿ ਬਾਦਸ਼ਾਹ ਅਕਬਰ ਹਰੀ ਪੁਰ ਦੇ ਰਾਜੇ ਨਾਲ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਇਆ। ਉਸ ਨੂੰ ਵੀ ਪਹਿਲਾਂ ਲੰਗਰ ਛਕਣ ਲਈ ਕਿਹਾ ਗਿਆ। ਅਕਬਰ ਵੀ ਪਹਿਲਾਂ ਪੰਗਤ ਵਿਚ ਬੈਠ ਕੇ ਲੰਗਰ ਛਕ ਕੇ ਗੁਰੂ ਨੂੰ ਮਿਲਿਆ। ਜਦ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਦੀ ਉਸਾਰੀ ਦਾ ਕੰਮ ਸ਼ੁਰੂ ਕੀਤਾ ਤਾਂ ਪਹਿਲਾਂ ਸੰਗਤ ਵਾਸਤੇ ਲੰਗਰ ਵੀ ਸ਼ੁਰੂ ਕੀਤਾ।

ਅੱਜ ਗੁਰੂ ਰਾਮਦਾਸ ਨਿਵਾਸ ਦੇ ਨੇੜੇ ਹੀ ਦੋ ਮੰਜ਼ਿਲਾ ਲੰਗਰ ਦੀ ਇਮਾਰਤ ਹੈ। ਇਸ ਇਮਾਰਤ ਦੇ ਅੰਦਰ 4000 ਸ਼ਰਧਾਲੂ ਇਕੋ ਵਾਰੀ ਬੈਠ ਕੇ ਲੰਗਰ ਛਕ ਸਕਦੇ ਹਨ। ਜਿਹੜੇ ਵੀ ਯਾਤਰੂ ਬਾਹਰੋਂ ਹਰਿਮੰਦਰ ਸਾਹਿਬ ਦਰਸ਼ਨਾਂ ਨੂੰ ਆਉਂਦੇ ਹਨ ਉਹ ਗੁਰੂ ਰਾਮਦਾਸ ਜੀ ਦਾ ਲੰਗਰ ਛਕ ਕੇ ਨਿਹਾਲ ਹੁੰਦੇ ਹਨ।



# ਸ੍ਰੀ ਹਰਿਮੰਦਰ ਸਾਹਿਬ ਦੇ ਆਸ ਪਾਸ ਹੋਰ ਗੁਰਦੁਆਰੇ

**ਗੁਰਦੁਆਰਾ ਰਾਮਸਰ :-** ਗੁਰੂ ਅਰਜਨ ਦੇਵ ਜੀ ਦੇ ਸਮੇਂ ਇਹ ਸਥਾਨ ਸੁੰਦਰ ਦਰੱਖਤਾਂ ਨਾਲ ਭਰਿਆ ਹੋਇਆ ਸੀ ਇਥੇ ਹੀ ਨੇੜੇ ਇਕ ਛੋਟਾ ਜਿਹਾ ਤਲਾਬ ਸੀ ਗੁਰੂ ਅਰਜਨ ਦੇਵ ਜੀ ਅਕਸਰ ਇਸ ਰਮਣੀਕ ਸਥਾਨ ਤੇ ਆ ਕੇ ਬੈਠਦੇ ਤੇ ਪ੍ਰਮਾਤਮਾਂ ਨਾਲ ਜੁੜ ਜਾਂਦੇ। ਗੁਰੂ ਜੀ ਨੇ ਇਹ ਸਥਾਨ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾਂ ਕਰਨ ਲਈ ਚੁਣਿਆ। ਗੁਰੂ ਸਾਹਿਬ ਨੇ ਸੁਖਮਨੀ ਸਾਹਿਬ ਵੀ ਇਸੇ ਸਥਾਨ ਉੱਤੇ ਉਚਾਰਿਆ। ਅੱਜ ਇਥੇ ਸੁੰਦਰ ਗੁਰਦੁਆਰਾ ਹੈ।

**ਗੁਰਦੁਆਰਾ ਬਿਬਕੇਸਰ :-** ਬਾਬਾ ਅਟੱਲ ਰਾਏ ਤੋਂ ਚਾਟੀਵਿੰਡ ਵੱਲ ਆਉਂਦਿਆਂ ਖੱਬੇ ਪਾਸੇ ਗੁਰਦੁਆਰਾ ਬਿਬੇਕਸਰ ਹੈ। ਉਧਰੋਂ ਰਾਮਸਰ ਗੁਰਦੁਆਰੇ ਦੇ ਸਾਹਮਣੇ ਵੀ ਪੈਂਦਾ ਹੈ। ਗੁਰੂ ਹਰਿਗੋਬਿੰਦ ਸਾਹਿਬ ਇਸ ਜਗ੍ਹਾ ਅਕਸਰ ਅਰਾਮ ਕਰਦੇ ਸਨ। ਇਥੇ ਕਈ ਸੰਤ ਮਹਾਂਪੁਰਸ਼ ਆ ਕੇ ਗੁਰੂ ਸਾਹਿਬ ਨਾਲ ਵਿਚਾਰ ਵਟਾਂਦਰਾ ਕਰਦੇ। ਗੁਰੂ ਸਾਹਿਬ ਨੇ ਜੋ ਫ਼ੌਜ ਤਿਆਰ ਕੀਤੀ ਉਸ ਨੂੰ ਟਰੇਨਿੰਗ ਇਥੇ ਹੀ ਦਿੱਤੀ ਜਾਂਦੀ। ਗੁਰੂ ਸਾਹਿਬ ਅਕਸਰ ਇਹ ਟਰੇਨਿੰਗ, ਦੇਖਣ ਆਉਂਦੇ। ਅੱਜ ਇਥੇ ਸੁੰਦਰ ਗੁਰਦੁਆਰਾ ਹੈ।

**ਗੁਰਦੁਆਰਾ ਸੰਤੋਖਸਰ ਟਾਹਲੀ ਸਾਹਿਬ :-** ਜਦ ਗੁਰੂ ਰਾਮਦਾਸ ਜੀ ਅੰਮ੍ਰਿਤਸਰ ਸ਼ਹਿਰ ਵਸਾਉਣ ਲਈ ਆਏ ਤਾਂ ਸਭ ਤੋਂ ਪਹਿਲਾਂ ਇਸ ਸਰੋਵਰ ਦੀ ਖੁਦਾਈ ਕਰਵਾਈ। ਗੁਰੂ ਅਰਜਨ ਦੇਵ ਨੇ ਬਾਅਦ ਵਿਚ ਇਸ ਕੱਚੇ ਸਰੋਵਰ ਨੂੰ ਪੱਕਾ ਕਰਵਾਇਆ। ਇਸ ਦੇ ਨਾਲ ਗੁਰਦੁਆਰਾ ਟਾਹਲੀ ਸਾਹਿਬ ਹੈ। ਗੁਰੂ ਰਾਮਦਾਸ ਜੀ ਸੇਵਾ ਦਾ ਕੰਮ ਇਕ ਟਾਹਲੀ ਦੇ ਦਰੱਖ਼ਤ ਹੇਠਾਂ ਬੈਠ ਕੇ ਕਰਵਾਉਂਦੇ ਸਨ। ਜਿਸ ਕਾਰਣ ਗੁਰਦੁਆਰੇ ਦਾ ਨਾਮ ਟਾਹਲੀ ਸਾਹਿਬ ਰੱਖਿਆ ਗਿਆ।

**ਗੁਰੂ ਕੇ ਮਹਿਲ :-** ਜੱਦ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਸ਼ਹਿਰ ਦੀ ਉਸਾਰੀ ਦਾ ਕੰਮ ਸ਼ੁਰੂ ਕਰਨ ਦੀ ਜ਼ਿੰਮੇਵਾਰੀ ਲਈ ਤਾਂ ਪਹਿਲਾਂ ਆਪਣੇ ਰਹਿਣ ਲਈ ਨੇੜੇ ਹੀ ਘਰ ਬਣਵਾਇਆ ਤਾਂ ਕਿ ਉਸਾਰੀ ਦੇ ਕੰਮ 'ਤੇ ਨਿਗਰਾਨੀ ਰੱਖੀ ਜਾ ਸਕੇ। ਇਸ ਦਾ ਨਾਮ ਗੁਰੂ

ਕਾ ਮਹਿਲ ਰੱਖਿਆ ਗਿਆ। ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਤੇ ਬਾਅਦ ਵਿਚ ਗੁਰੂ ਹਰਿਗੋਬਿੰਦ ਜੀ ਇਥੇ ਰਹੇ। ਗੁਰੂ ਤੇਗ ਬਹਾਦਰ ਜੀ ਦਾ ਜਨਮ ਵੀ ਇਸੇ ਮਹਿਲਾਂ ਵਿਚ ਹੋਇਆ। ਇਸ ਇਤਿਹਾਸਿਕ ਗੁਰਦੁਆਰੇ ਵਿਚ ਇਕ ਮੰਜੀ ਸਾਹਿਬ ਵੀ ਹੈ।

**ਟੋਭਾ ਭਾਈ ਸਾਲ੍ਹੋ :-** ਗੁਰੂ ਬਾਜ਼ਾਰ ਦੇ ਹੀ ਨੇੜੇ ਇਕ ਇਤਿਹਾਸਕ ਸਥਾਨ ਟੋਭਾ ਭਾਈ ਸਾਲ੍ਹੋ ਜੀ ਹੈ। ਇਸ ਦੇ ਨੇੜੇ ਹੀ ਇਕ ਪੁਰਾਣੀ ਧਰਮਸ਼ਾਲਾ ਹੈ। ਜਿਥੇ ਅਕਸਰ ਗੁਰੂ ਅਰਜਨ ਦੇਵ ਜੀ ਸੰਗਤ ਨਾਲ ਵਿਚਾਰਾਂ ਕਰਦੇ ਸਨ। ਭਾਈ ਸਾਲ੍ਹੋ ਗੁਰੂ ਰਾਮਦਾਸ ਜੀ ਦਾ ਵੀ ਸ਼ਰਧਾਲੂ ਸੀ। ਗੁਰੂ ਜੀ ਉਸ ਦੀਆਂ ਕਾਵਿ ਰਚਨਾਵਾਂ ਦਾ ਬੜਾ ਸਨਮਾਨ ਕਰਦੇ ਸਨ।

**ਚੁਰੱਸਤੀ ਅਟਾਰੀ' :-** ਗੁਰੂ ਬਜ਼ਾਰ ਦੇ ਇਕ ਕਿਨਾਰੇ 'ਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਦੁਆਰਾ ਹੈ। ਇਹ ਗੁਰੂ ਕੇ ਮਹਿਲ ਦੇ ਬਹੁਤ ਨੇੜੇ ਹੈ। ਗੁਰੂ ਸਾਹਿਬ ਆਪਣੇ ਮਹਿਲਾਂ ਵਿਚੋਂ ਬਾਹਰ ਆ ਕੇ ਇਥੇ ਬੈਠ ਜਾਂਦੇ। ਲੋਕ ਪੰਚਮੀ ਤੇ ਇਕਾਦਸੀ ਨੂੰ ਇਥੇ ਆਉਂਦੇ ਸਨ।

**ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ :-** ਬਾਬਾ ਦੀਪ ਸਿੰਘ ਜੀ ਸ਼ਹੀਦ ਮਿਸਲ ਦੇ ਜਥੇਦਾਰ ਸਨ। ਉਹ ਅੰਮ੍ਰਿਤਸਰ ਜ਼ਿਲ੍ਹਾ ਦੇ ਪਹੂਵਿੰਡ ਪਿੰਡ ਦੇ ਰਹਿਣ ਵਾਲੇ ਸਨ। ਛੋਟੀ ਉਮਰ ਵਿਚ ਹੀ ਉਹ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਆ ਗਏ। ਉਹ ਚੰਗੇ ਸਿਪਾਹੀ ਤੇ ਉੱਚ ਕੋਟੀ ਦੇ ਵਿਦਵਾਨ ਸਨ। ਉਹ ਦਮਦਮੀ ਟਕਸਾਲ ਦੇ ਮੁੱਖੀ ਵੀ ਸਨ। ਗੁਰੂ ਗੋਬਿੰਦ ਸਿੰਘ ਜੀ ਜਦੋਂ ਦੱਖਣ ਨੂੰ ਜਾਣ ਲੱਗੇ ਤਾਂ ਬਾਬਾ ਦੀਪ ਸਿੰਘ ਜੀ ਨੂੰ ਜਥੇਦਾਰ ਥਾਪਿਆ ਤੇ ਸਿੱਖ ਜਥੇਬੰਦੀ ਨੂੰ ਮਜ਼ਬੂਤ ਕਰਨ ਲਈ ਦਮਦਮਾ ਸਾਹਿਬ ਹੀ ਰੁਕਣ ਵਾਸਤੇ ਕਿਹਾ। ਇਹ ਵੀ ਹਦਾਇਤ ਕੀਤੀ ਕਿ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕਰੋ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਦੁਬਾਰਾ ਸੰਪਾਦਨਾ ਦਮਦਮਾ ਸਾਹਿਬ ਵਿਚ ਹੀ ਕਰਵਾਈ।

ਜਦੋਂ 1758 ਈ. ਵਿਚ ਅਹਿਮਦ ਸ਼ਾਹ ਅਬਦਾਲੀ ਨੇ ਹਰਿਮੰਦਰ ਸਾਹਿਬ ਨੂੰ ਢਾਹ ਕੇ ਸਰੋਵਰ ਵਿਚ ਮਿੱਟੀ ਭਰਵਾ ਦਿੱਤੀ, ਤਾਂ ਬਾਬਾ ਦੀਪ ਸਿੰਘ ਜੀ ਨੇ ਸਹੁੰ ਖਾਧੀ ਕਿ ਅਫ਼ਗਾਨ ਹਾਕਮ ਦੇ ਇਸ ਕੋਝੇ ਕਰਮ ਦਾ ਬਦਲਾ ਲੈਣਾ ਹੈ। ਉਸ ਸਮੇਂ ਉਹਨਾਂ ਦੀ ਉਮਰ 80 ਸਾਲ ਸੀ। ਪਰ ਇਸ ਬਜ਼ੁਰਗ ਜਥੇਦਾਰ ਨੇ 6000 ਬਹਾਦਰ ਸਿੱਖਾਂ ਦਾ ਜਥਾ ਇਕੱਠਾ ਕੀਤਾ ਤੇ ਤਰਨਤਾਰਨ ਪਹੁੰਚ ਗਏ। ਇਥੇ ਉਹਨਾਂ ਅੰਮ੍ਰਿਤਸਰ ਨੂੰ ਅਬਦਾਲੀ ਦੇ ਪੰਜੇ ਵਿਚੋਂ

ਛੁਡਾਉਣ ਦੀ ਅਰਦਾਸ ਕੀਤੀ।

ਘਮਸਾਨ ਦੀ ਲੜਾਈ ਵਿਚ ਬਾਬਾ ਦੀਪ ਸਿੰਘ ਜੀ ਜ਼ਖ਼ਮੀ ਹੋ ਗਏ, ਪਰ ਇਸ ਦੀ ਪਰਵਾਹ ਨਾ ਕਰਦੇ ਹੋਏ ਉਹ ਲੜਦੇ ਰਹੇ। ਅਖੀਰ ਗਰਦਨ ਦੇ ਜ਼ਖਮ ਕਾਰਣ ਸਿਰ ਧੜ ਤੋਂ ਅਲੱਗ ਹੋ ਗਿਆ। ਪਰ ਉਹਨਾਂ ਆਪਣਾ ਸਿਰ ਖੱਬੀ ਤਲੀ ਤੇ ਰੱਖਿਆ ਤੇ ਸੱਜੇ ਹੱਥ ਨਾਲ ਖੰਡਾ ਚਲਾਉਂਦੇ ਗਏ। ਅਬਦਾਲੀ ਦੀਆਂ ਫ਼ੌਜਾਂ ਨੂੰ ਪਛਾੜਦੇ ਹੋਏ ਉਹ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਵਿਚ ਪਹੁੰਚ ਗਏ। ਜਿਥੇ ਪ੍ਰਕਰਮਾਂ ਵਿਚ ਉਹਨਾਂ ਆਪਣਾ ਸੀਸ ਰੱਖਿਆ ਉਥੇ ਅੱਜ ਉਹਨਾਂ ਦੀ ਯਾਦ ਵਿਚ ਗੁਰਦੁਆਰਾ ਸ਼ਹੀਦ ਬੁੰਗਾ ਬਾਬਾ ਦੀਪ ਸਿੰਘ ਜੀ ਹੈ। ਉਹਨਾਂ ਦੇ ਸਰੀਰ ਦਾ ਸਸਕਾਰ ਚਾਟੀਵਿੰਡ ਦੇ ਬਾਹਰ ਕੀਤਾ ਗਿਆ। ਇਸ ਯਾਦ ਵਿਚ ਹੁਣ ਇਕ ਸੁੰਦਰ ਗੁਰਦੁਆਰਾ ਸ਼ਹੀਦ ਗੰਜ ਹੈ। ਇਸ ਗੁਰਦੁਆਰੇ ਦੀ ਮਹਾਨਤਾ ਪੂਰੀ ਦੁਨੀਆਂ ਵਿਚ ਹੈ। ਸ਼ਰਧਾਲੂ ਦੂਰੋਂ-ਦੂਰੋਂ ਬਾਬਾ ਦੀਪ ਸਿੰਘ ਜੀ ਦੇ ਦਰ ਤੇ ਆਪਣੇ ਸ਼ਰਧਾ ਦੇ ਫੁੱਲ ਚੜ੍ਹਾਉਣ ਆਉਂਦੇ ਹਨ।



# ਹਰਿਮੰਦਰ ਸਾਹਿਬ ਦੇ ਅੰਦਰ ਦੀ ਮਰਿਆਦਾ

(ੳ) ਸਭ ਤੋਂ ਪਹਿਲਾਂ, ਅਸੀਂ ਹਰਿਮੰਦਰ ਸਾਹਿਬ ਜਾਣ ਲਈ ਆਪਣੇ ਜੋੜੇ, ਉਤਾਰ ਕੇ ਜੋੜੇ ਘਰ ਵਿਚ ਜਮ੍ਹਾਂ ਕਰਵਾ ਕੇ ਇਕ ਟੋਕਨ ਲੈਂਦੇ ਹਾਂ।

(ਅ) ਅੰਦਰ ਜਾਣ ਤੋਂ ਪਹਿਲਾਂ ਮੁੱਖ ਦੁਆਰ 'ਤੇ ਹੀ ਚਲਦੇ ਪਾਣੀ ਵਿਚ ਪੈਰ ਧੋਣੇ ਚਾਹੀਦੇ ਹਨ।

(ੲ) ਅੰਦਰ ਜਾਣ ਤੋਂ ਪਹਿਲਾਂ ਸਿਰ ਢੱਕ ਲੈਣਾ ਚਾਹੀਦਾ ਹੈ।

(ਸ) ਦਰਬਾਰ ਸਾਹਿਬ ਦੇ ਕਿਵਾੜ (ਦਰਵਾਜ਼ੇ) ਖੁੱਲ੍ਹਣ ਦਾ ਸਮਾਂ।

1. ਮਾਰਚ, ਅਪ੍ਰੈਲ, ਮਈ ਤੇ ਜੂਨ ਦੇ ਮਹੀਨੇ 2 ਵਜੇ ਸਵੇਰੇ
2. ਜੁਲਾਈ ਤੇ ਅਗਸਤ 2.15 ਵਜੇ ਸਵੇਰੇ
3. ਸਤੰਬਰ ਅਤੇ ਅਕਤੂਬਰ 2.30 ਵਜੇ ਸਵੇਰੇ
4. ਨਵਬੰਰ, ਦਸੰਬਰ ਜਨਵਰੀ ਤੇ ਫਰਵਰੀ 3 ਵਜੇ ਸਵੇਰੇ

(ਹ) ਮੁੱਖ ਵਾਕ (ਹੁਕਮਨਾਮਾ) ਦਿਨ 'ਚ ਚਾਰ ਵਾਰੀ ਲਿਆ ਜਾਂਦਾ ਹੈ।

1. ਜਿਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ।
2. ਆਸਾ ਜੀ ਦੀ ਵਾਰ ਦੇ ਭੋਗ ਤੋਂ ਬਾਅਦ
3. ਸ਼ਾਮ ਨੂੰ ਰਹਰਾਸਿ ਸਾਹਿਬ ਤੋਂ ਬਾਅਦ
4. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੁਖ ਆਸਨ ਵੇਲੇ।

(ਕ) ਅਰਦਾਸ ਦਿਨ ਵਿਚ ਛੇ ਵਾਰ ਹੁੰਦੀ ਹੈ।

1. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਤੋਂ ਬਾਅਦ
2. ਆਸਾ ਜੀ ਦੀ ਵਾਰ ਦੇ ਭੋਗ ਤੋਂ ਬਾਅਦ
3. 12 ਵਜੇ ਦੁਪਹਿਰ ਵੇਲੇ ਅਨੰਦ ਸਾਹਿਬ ਦੇ ਪਾਠ ਤੋਂ ਬਾਅਦ
4. 3 ਵਜੇ ਦੁਪਹਿਰੇ

5. ਰਹਰਾਸਿ ਸਾਹਿਬ ਦੇ ਪਾਠ ਤੋਂ ਬਾਅਦ

6. ਕੀਰਤਨ ਸੋਹਿਲੇ ਦੇ ਪਾਠ ਤੋਂ ਬਾਅਦ

(ਖ) ਹਰਿਮੰਦਰ ਸਾਹਿਬ ਵਿਚ ਕੀਰਤਨ ਦਰਸ਼ਨੀ ਡਿਉੜੀ ਦੇ ਕਿਵਾੜ (ਦਰਵਾਜ਼ੇ) ਖੁੱਲ੍ਹਣ 'ਤੇ ਸ਼ੁਰੂ ਹੁੰਦਾ ਹੈ ਤੇ ਬੰਦ ਹੋਣ ਤੇ ਸਮਾਪਤੀ ਹੁੰਦੀ ਹੈ।

(ਗ) ਜਲੌਅ ਸਾਲ ਵਿਚ ਪੰਜ ਗੁਰਪੁਰਬਾਂ ਦੇ ਸਮੇਂ ਲਗਾਇਆ ਜਾਂਦਾ ਹੈ। ਜਲੌਅ ਦਾ ਸਮਾਂ 10 ਵਜੇ ਸਵੇਰੇ ਤੋਂ 12 ਵਜੇ ਦੁਪਹਿਰ

1. ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਸਤਵ ਦੇ ਮੌਕੇ 'ਤੇ

2. ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਉਤਸਵ ਦੇ ਮੌਕੇ 'ਤੇ

3. ਗੁਰੂ ਗੱਦੀ ਦਿਵਸ ਗੁਰੂ ਹਰਿਗੋਬਿੰਦ ਜੀ ਦੇ ਮੌਕੇ 'ਤੇ

4. ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਉਤਸਵ ਦੇ ਮੌਕੇ 'ਤੇ

5. ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਦੇ ਮੌਕੇ 'ਤੇ

(ਘ) ਸ਼ਰਧਾਲੂ ਸਵੇਰੇ ਤੜਕੇ ਹੀ ਅਕਾਲ ਤਖ਼ਤ ਪਹੁੰਚ ਜਾਂਦੇ ਹਨ। ਅਕਾਲ ਤਖ਼ਤ 'ਤੇ ਇਕ ਕਮਰਾ ਜਿਸ ਨੂੰ ਕੋਠਾ ਸਾਹਿਬ ਕਹਿੰਦੇ ਹਨ, ਜਿਸ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ ਆਸਨ ਸਥਾਨ ਹੈ। ਸਵੇਰੇ ਗੁਰੂ ਗ੍ਰੰਥ ਸਾਹਿਬ ਜੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਵਾਸਤੇ ਇਥੋਂ ਹੀ ਸੋਨੇ ਦੀ ਪਾਲਕੀ ਵਿਚ ਲਿਜਾਇਆ ਜਾਂਦਾ ਹੈ। ਸ਼ਰਧਾਲੂ ਸ਼ਬਦ ਪੜ੍ਹਦੇ ਹਰਿਮੰਦਰ ਸਾਹਿਬ ਨਾਲ ਪਹੁੰਚਦੇ ਹਨ। ਜਿਥੇ ਮਖ਼ਮਲੀ ਚਾਨਣੀ ਦੇ ਹੇਠਾਂ ਮੰਜੀ ਸਾਹਿਬ 'ਤੇ ਪ੍ਰਕਾਸ਼ ਕੀਤਾ ਜਾਂਦਾ ਹੈ। ਰਾਤ ਨੂੰ ਇਸੇ ਤਰ੍ਹਾਂ ਪਾਲਕੀ ਵਿਚ ਗੁਰੂ ਗ੍ਰੰਥ ਸਾਹਿਬ ਜੀ ਫਿਰ ਅਕਾਲ ਤਖ਼ਤ 'ਤੇ ਲਿਆਇਆ ਜਾਂਦਾ ਹੈ। 11 ਵਜੇ ਰਾਤ ਨੂੰ ਹਰਿਮੰਦਰ ਸਾਹਿਬ ਦੇ ਫਰਸ਼ ਨੂੰ ਧੋਣ ਦੀ ਸੇਵਾ ਹੁੰਦੀ ਹੈ।

